For C.D

# PUNJAB VIDHAN SABHA

## DEBATES

*Wednesday, the 16th March, 2016*

***Vol. XII– No.6***

OFFICIAL REPORT




CONTENTS



**Punjab Vidhan Sabha Secretariat, Chandigarh**

Price : Rs.________.

## ਪੰਜਾਬ ਮੰਤਰੀ ਮੰਡਲ ਦੀ ਸੂਚੀ
## ਕੈਬਨਿਟ ਮੰਤਰੀ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ | ਆਮ ਪ੍ਰਸ਼ਾਸਨ,ਸਹਿਕਾਰਤਾ, ਸਾਇੰਸ ਤਕਨਾਲੋਜੀ, ਵਾਤਾਵਰਨ,ਵਿਜੀਲੈਂਸ ਅਤੇ ਸ਼ਹਿਰੀ ਹਵਾਬਾਜ਼ੀ |
| 2) | ਸਰਦਾਰ ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ | ਗ੍ਰਹਿ ਮਾਮਲੇ, ਪ੍ਰਸ਼ਾਸਕੀ ਸੁਧਾਰ,ਹਾਊਸਿੰਗ, ਕਰ ਤੇ ਆਬਕਾਰੀ, ਖੇਡਾਂ ਤੇ ਯੁਵਕ ਸੇਵਾਵਾਂ, ਪੂੰਜੀ ਨਿਵੇਸ਼ ਅਤੇ ਬਿਜਲੀ |
| 3) | ਸ਼੍ਰੀ ਚੂਨੀ ਲਾਲ ਭਗਤ | ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ |
| 4) | ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ | ਖੁਰਾਕ ਤੇ ਸਿਵਲ ਸਪਲਾਈ, ਸੂਚਨਾ ਤਕਨਾਲੋਜੀ ਮੰਤਰੀ |
| 5) | ਸਰਦਾਰ ਅਜੀਤ ਸਿੰਘ ਕੋਹਾੜ | ਟਰਾਂਸਪੋਰਟ, ਕਾਨੂੰਨੀ ਤੇ ਵਿਧਾਨਕ ਮਾਮਲੇ ਤੇ ਚੋਣਾਂ ਅਤੇ ਰੋਜ਼ਗਾਰ ਪੈਦਾਕਰਨ ਮੰਤਰੀ |
| 6) | ਸਰਦਾਰ ਗੁਲਜਾਰ ਸਿੰਘ ਰਣੀਕੇ | ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ |
| 7) | ਸ਼੍ਰੀ ਮਦਨ ਮੋਹਨ ਮਿੱਤਲ | ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ |
| 8) | ਸਰਦਾਰ ਪਰਮਿੰਦਰ ਸਿੰਘ ਢੀਂਡਸਾ | ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ |
| 9) | ਸਰਦਾਰ ਸੋਹਣ ਸਿੰਘ ਠੰਡਲ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ |
| 10) | ਸਰਦਾਰ ਜਨਮੇਜਾ ਸਿੰਘ ਸੇਖੋਂ | ਲੋਕ ਨਿਰਮਾਣ (ਭ.ਤੇ ਮ.), ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨਰਾਂ ਦੀ ਭਲਾਈ ਮੰਤਰੀ |
| 11) | ਸ਼੍ਰੀ ਸੁਰਜੀਤ ਕੁਮਾਰ ਜਿਆਨੀ | ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ |
| 12) | ਸਰਦਾਰ ਤੋਤਾ ਸਿੰਘ | ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ |
| 13) | ਸਰਦਾਰ ਬਿਕਰਮ ਸਿੰਘ ਮਜੀਠੀਆ | ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਨਵੇਂ ਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ |
| 14) | ਸਰਦਾਰ ਸਿਕੰਦਰ ਸਿੰਘ ਮਲੂਕਾ | ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ |
| 15) | ਸ਼੍ਰੀ ਅਨਿਲ ਜੋਸ਼ੀ | ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ |
| 16) | ਸਰਦਾਰ ਸੁਰਜੀਤ ਸਿੰਘ ਰੱਖੜਾ | ਪੇਂਡੂ ਜਲ ਸਪਲਾਈ ਅਤ ਸੈਨੀਟੇਸ਼ਨ ਅਤੇ ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ |
| 17) | ਸਰਦਾਰ ਸ਼ਰਨਜੀਤ ਸਿੰਘ ਢਿੱਲੋਂ | ਸਿੰਚਾਈ ਮੰਤਰੀ |
| 18) | ਡਾਕਟਰ ਦਲਜੀਤ ਸਿੰਘ ਚੀਮਾ | ਸਿੱਖਿਆ ਮੰਤਰੀ |

## ਮੁੱਖ ਸੰਸਦੀ ਸਕੱਤਰ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਚੌਧਰੀ ਨੰਦ ਲਾਲ | ਜੰਗਲਾਤ, ਜੰਗਲੀ ਜੀਵ ਸੁਰੱਖਿਆ ਅਤੇ ਕਿਰਤ |
| 2) | ਸੰਤ ਬਲਵੀਰ ਸਿੰਘ ਘੁੰਨਸ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ |
| 3) | ਸ਼੍ਰੀ ਦੇਸ ਰਾਜ ਧੁੱਗਾ | ਪਸ਼ੂ ਪਾਲਣ,ਮੱਛੀ ਪਾਲਣ ਅਤੇ ਡੇਅਰੀ ਵਿਕਾਸ |
| 4) | ਸਰਦਾਰ ਹਰਮੀਤ ਸਿੰਘ ਸੰਧੂ | ਲੋਕ ਨਿਰਮਾਣ (ਭ ਤੇ ਮ) |
| 5) | ਸਰਦਾਰ ਮਨਤਾਰ ਸਿੰਘ ਬਰਾੜ | ਪੇਂਡੂ ਵਿਕਾਸ ਅਤੇ ਪੰਚਾਇਤਾਂ |
| 6) | ਬੀਬੀ ਮਹਿੰਦਰ ਕੌਰ ਜੋਸ਼ | ਸਿੰਚਾਈ |
| 7) | ਸ਼੍ਰੀ ਅਵਿਨਾਸ਼ ਚੰਦਰ | ਉਚੇਰੀ ਸਿੱਖਿਆ |
| 8) | ਸ਼੍ਰੀ ਕੇ.ਡੀ.ਭੰਡਾਰੀ | ਸਹਿਕਾਰਤਾ |
| 9) | ਸਰਦਾਰ ਇੰਦਰਬੀਰ ਸਿੰਘ ਬੁਲਾਰੀਆ | ਸਿੱਖਿਆ |
| 10) | ਸਰਦਾਰ ਅਮਰਪਾਲ ਸਿੰਘ ਅਜਨਾਲਾ | ਤਕਨੀਕੀ ਸਿੱਖਿਆ ਅਤੇ ਸਨਅਤੀ ਸੰਸਥਾਵਾਂ |
| 11) | ਸਰਦਾਰ ਗੁਰਬਚਨ ਸਿੰਘ ਬੱਬੇਹਾਲੀ | ਖੇਤੀਬਾੜੀ |
| 12) | ਸਰਦਾਰ ਵਿਰਸਾ ਸਿੰਘ ਵਲਟੋਹਾ | ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਰੱਖਿਆ ਸੇਵਾਵਾਂ ਭਲਾਈ |
| 13) | ਸ਼੍ਰੀ ਐਨ.ਕੇ.ਸ਼ਰਮਾ | ਉਦਯੋਗ ਅਤੇ ਵਣਜ |
| 14) | ਸ਼੍ਰੀਮਤੀ ਐਫ.ਨਿਸਾਰਾ ਖਾਤੂਨ (ਫਰਜ਼ਾਨਾ ਆਲਮ) | ਸਮਾਜਿਕ ਸੁਰੱਖਿਆ, ਮਹਿਲਾ ਅਤੇ ਬਾਲ ਵਿਕਾਸ |
| 15) | ਡਾਕਟਰ ਨਵਜੋਤ ਕੌਰ ਸਿੱਧੂ | ਸਿਹਤ ਅਤੇ ਪਰਿਵਾਰ ਭਲਾਈ |
| 16) | ਸ਼੍ਰੀ ਪ੍ਰਕਾਸ਼ ਚੰਦ ਗਰਗ | ਖੁਰਾਕ ਅਤੇ ਸਿਵਲ ਸਪਲਾਈ |
| 17) | ਸ਼੍ਰੀ ਪਵਨ ਕੁਮਾਰ ਟੀਨੂੰ | ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ.,ਬੀ.ਸੀ. ਦੀ ਭਲਾਈ |
| 18) | ਸ਼੍ਰੀ ਸਰੂਪ ਚੰਦ ਸਿੰਗਲਾ | ਆਬਕਾਰੀ ਅਤੇ ਕਰ |
| 19) | ਸ਼੍ਰੀ ਸੋਮ ਪ੍ਰਕਾਸ਼ | ਸਥਾਨਕ ਸਰਕਾਰ |

## PUNJAB VIDHAN SABHA

## Wednesday, the 16th March, 2016

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Doctor Charnjit Singh Atwal) in the Chair.*

-----------

## POSTPONED STARRED QUESTION AND ANSWER

**ਮਾਨਯੋਗ ਸਪੀਕਰ:** ਜਿਹੜਾ ਪ੍ਰਸ਼ਨ ਕੱਲ੍ਹ ਮੁਲਤਵੀ ਕੀਤਾ ਗਿਆ ਸੀ, ਇਸ ਨੂੰ ਪਹਿਲਾਂ ਲੈਂਦੇ ਹਾਂ। ਸ਼੍ਰੀ ਰਾਕੇਸ਼ ਪਾਂਡੇ ਜੀ।

### ਐਮ.ਐਲ.ਏਜ਼/ਮੁੱਖ ਮੰਤਰੀ/ਮੰਤਰੀਆਂ/ਮੁੱਖ ਸੰਸਦੀ ਸਕੱਤਰਾਂ ਦੇ ਸਫ਼ਰੀ ਭੱਤੇ

***2376. ਸ਼੍ਰੀ ਰਾਕੇਸ਼ ਪਾਂਡੇ :** ਕੀ ਸੰਸਦੀ ਮਾਮਲੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :

(ੳ) ਰਾਜ ਵਿੱਚ ਐਮ.ਐਲ.ਏਜ਼, ਮੁੱਖ ਮੰਤਰੀ/ਮੰਤਰੀਆਂ/ਮੁੱਖ ਸੰਸਦੀ ਸਕੱਤਰਾਂ ਨੂੰ ਉਨ੍ਹਾਂ ਦੇ ਸਰਕਾਰੀ ਦੌਰਿਆਂ ਦੌਰਾਨ ਮੌਜੂਦਾ ਸਮੇਂ ਦਿੱਤੇ ਜਾਂਦੇ ਸਫ਼ਰ ਭੱਤੇ ਦੀ ਪ੍ਰਤੀ ਕਿਲੋਮੀਟਰ ਦਰ ਕੀ ਹੈ?

(ਅ) ਐਮ.ਐਲ.ਏਜ਼ ਨੂੰ ਉਨ੍ਹਾਂ ਦੀਆਂ ਸਰਕਾਰੀ ਗੱਡੀਆਂ ਵਿੱਚ ਪ੍ਰਤੀ ਮਹੀਨਾ ਦਿੱਤੇ ਜਾਂਦੇ ਡੀਜ਼ਲ/ਪੈਟਰੋਲ ਦੀ ਮਾਤਰਾ ਕਿੰਨੀ ਹੈ ਅਤੇ ਇਸ ਵਿੱਚ ਅਜੇ ਤੱਕ ਵਾਧਾ ਨਾ ਕਰਨ ਦੇ ਕਾਰਨ ਕੀ ਹਨ?

**ਸ਼੍ਰੀ ਮਦਨ ਮੋਹਨ ਮਿੱਤਲ :** (ੳ) ਐਮ.ਐਲ.ਏ. ਸਾਹਿਬਾਨ ਨੂੰ ਮੌਜੂਦਾ ਸਮੇਂ 15/- ਰੁਪਏ ਪ੍ਰਤੀ ਕਿਲੋਮੀਟਰ ਦੀ ਦਰ ਨਾਲ ਸਫ਼ਰ ਭੱਤਾ ਦਿੱਤਾ ਜਾਂਦਾ ਹੈ। ਮਾਨਯੋਗ ਮੁੱਖ ਮੰਤਰੀ/ਮੰਤਰੀ ਸਾਹਿਬਾਨ/ਮੁੱਖ ਸੰਸਦੀ ਸਕੱਤਰਾਂ ਨੂੰ ਉਨ੍ਹਾਂ ਦੇ ਸਰਕਾਰੀ ਦੌਰਿਆਂ ਦੌਰਾਨ ਮੌਜੂਦਾ ਸਮੇਂ 18/- ਰੁਪਏ ਪ੍ਰਤੀ ਕਿਲੋਮੀਟਰ ਦੀ ਦਰ ਨਾਲ ਸਫ਼ਰ ਭੱਤਾ ਦਿੱਤਾ ਜਾਂਦਾ ਹੈ।

(ਅ) ਐਮ.ਐਲ.ਏ. ਸਾਹਿਬਾਨ ਨਾਲ ਸੁਰੱਖਿਆ ਪੱਖੋਂ ਜੋ ਸੁਰੱਖਿਆ ਗੱਡੀ (ਜਿਪਸੀ/ਇਨੋਵਾ) ਮੁਹੱਈਆ ਕਰਵਾਈ ਜਾਂਦੀ ਹੈ, ਉਸ ਸਬੰਧੀ ਟਰਾਂਸਪੋਰਟ ਵਿਭਾਗ ਵੱਲੋਂ ਜਾਰੀ ਪੱ.ਨੰ. 8/1/96-1ਟੀ2/16096 ਮਿਤੀ

[ ਸੰਸਦੀ ਮਾਮਲੇ ਮੰਤਰੀ ]

30.12.1998 ਅਨੁਸਾਰ ਹਰੇਕ ਸੁਰੱਖਿਆ ਗੱਡੀ ਲਈ 300 ਲੀਟਰ ਪੈਟਰੋਲ/500 ਲੀਟਰ ਡੀਜ਼ਲ ਪ੍ਰਤੀ ਗੱਡੀ ਪ੍ਰਤੀ ਮਹੀਨਾ ਲਿਮਟ ਨਿਰਧਾਰਤ ਕੀਤੀ ਹੋਈ ਹੈ ਪ੍ਰੰਤੂ ਪੰਜਾਬ ਵਿਧਾਨ ਸਭਾ ਦੀ ਆਮ ਮੰਤਵਾਂ ਸਬੰਧੀ ਕਮੇਟੀ ਵੱਲੋਂ ਪੈਟਰੋਲ/ਡੀਜ਼ਲ ਦੀ ਲਿਮਟ ਵਧਾ ਕੇ 700 ਲੀਟਰ ਪ੍ਰਤੀ ਮਹੀਨਾ ਕਰਨ ਦੀ ਸਿਫਾਰਸ਼ ਨੂੰ ਵਿਚਾਰਨ ਉਪਰੰਤ ਇਹ ਲਿਮਟ ਵਧਾਉਣ ਲਈ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ।

**ਸ਼੍ਰੀ ਰਾਕੇਸ਼ ਪਾਂਡੇ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਚੀਜ਼ ਸਦਨ ਵਿਚ ਪਾਸ ਹੋ ਚੁੱਕੀ ਹੈ, ਉਸ ਵਾਸਤੇ ਸਰਕਾਰ ਨੇ ਹੋਰ ਕੀ ਵਿਚਾਰ ਕਰਨੀ ਹੈ। ਸਾਰੇ ਮੈਂਬਰਾਂ ਅਤੇ ਮੰਤਰੀਆਂ ਵਾਸਤੇ 18 ਰੁਪਏ ਪ੍ਰਤੀ ਕਿਲੋਮੀਟਰ ਦਾ ਬਿੱਲ ਹਾਊਸ ਵਿਚ ਪਾਸ ਹੋ ਚੁੱਕਿਆ ਹੈ। ਹੁਣ ਤੱਕ ਇਹ ਲਾਗੂ ਨਾ ਕਰਨ ਦਾ ਕੀ ਕਾਰਨ ਹੈ? ਹੁਣ ਤਾਂ ਸਦਨ ਵੀ ਖ਼ਤਮ ਹੋਣ ਤੇ ਆ ਰਿਹਾ ਹੈ ਅਤੇ ਹਾਲੇ ਤੱਕ ਸਰਕਾਰ ਵਿਚਾਰ ਹੀ ਕਰ ਰਹੀ ਹੈ।

**ਮਾਨਯੋਗ ਸਪੀਕਰ :** ਉਹ ਤਾਂ ਤੁਹਾਡੇ ਤੋਂ ਵੀ ਕਾਹਲੇ ਹਨ।

**ਮੰਤਰੀ :** ਸਪੀਕਰ ਸਾਹਿਬ, ਇਹ ਸਵਾਲ ਹੀ ਨਹੀਂ ਪੁੱਛ ਰਹੇ, ਜੇ ਸਵਾਲ ਪੁੱਛਣਗੇ ਤਾਂ ਮੈਂ ਜਵਾਬ ਦਿਆਂਗਾ। ਸਵਾਲ ਤਾਂ ਇਹ ਬਣਦਾ ਸੀ ਕਿ ਇਹ ਕਦੋਂ ਤੱਕ ਲਾਗੂ ਕਰੋਗੇ? ਇਹ ਤੁਸੀਂ ਪੁੱਛਿਆ ਹੀ ਨਹੀਂ।

**ਸ਼੍ਰੀ ਰਾਕੇਸ਼ ਪਾਂਡੇ :** ਮੈਂ ਇਹੀ ਪੁੱਛ ਰਿਹਾ ਹਾਂ ਕਿ ਕਦੋਂ ਤੱਕ ਲਾਗੂ ਕਰ ਦਿਓਗੇ?

**ਮੰਤਰੀ :** ਸਪੀਕਰ ਸਾਹਿਬ, ਮੈਂ ਸਭ ਨੂੰ ਖੁਸ਼ ਕਰਾਂਗਾ। ਇਸੇ ਸੈਸ਼ਨ ਦੌਰਾਨ ਐਮ.ਐਲ.ਏ. ਸਾਹਿਬਾਨ ਨੂੰ 18 ਰੁਪਏ ਪ੍ਰਤੀ ਕਿਲੋਮੀਟਰ ਦਾ ਮਾਮਲਾ ਕੈਬਨਿਟ ਵਿਚ ਪਾਸ ਕਰਕੇ ਲਾਗੂ ਕਰ ਦਿੱਤਾ ਜਾਵੇਗਾ। ਅਸੀਂ ਖੁਦ ਇਸ ਗੱਲ ਲਈ ਬਹੁਤ ਕਾਹਲੇ ਸੀ ਪਰ ਕੱਲ੍ਹ ਦੀ ਕੈਬਨਿਟ ਮੀਟਿੰਗ ਵਿਚ ਇਹ ਮੁੱਦਾ ਨਹੀਂ ਆ ਸਕਿਆ ਸੀ।

**ਮਾਨਯੋਗ ਸਪੀਕਰ :** ਪਾਂਡੇ ਜੀ, ਤੁਹਾਡਾ ਜਵਾਬ ਆ ਗਿਆ ਹੈ।

**ਸ਼੍ਰੀ ਰਾਕੇਸ਼ ਪਾਂਡੇ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਕ ਹੋਰ ਜਾਣਕਾਰੀ ਲੈਣਾ ਚਾਹੁੰਦਾ ਹਾਂ। ਮੈਂਬਰ ਸਾਹਿਬਾਨ ਦੇ ਟੀ.ਏ./ਡੀ.ਏ. ਬਿੱਲ

ਮਹੀਨੇਵਾਈਜ਼ ਕਲੀਅਰ ਕਿਉਂ ਨਹੀਂ ਹੁੰਦੇ? ਅੱਜ ਤੱਕ ਕਈ ਮੈਂਬਰ ਸਾਹਿਬਾਨ ਦੇ ਕੰਪਿਊਟਰਾਂ ਦੇ ਬਿੱਲ ਵੀ ਕਲੀਅਰ ਨਹੀਂ ਹੋਏ।

**ਮਾਨਯੋਗ ਸਪੀਕਰ :** ਇਹ ਕਿਸ ਤਰ੍ਹਾਂ ਹੋ ਸਕਦਾ ਹੈ?

**ਸ਼੍ਰੀ ਰਾਕੇਸ਼ ਪਾਂਡੇ :** ਸਪੀਕਰ ਸਾਹਿਬ, ਕਲੀਅਰ ਨਹੀਂ ਹੋਏ। ਹਾਲੇ ਤਾਂ ਲੀਡਰ ਆਫ਼ ਦਿ ਆਪੋਜੀਸ਼ਨ ਨੂੰ ਵੀ ਤਨਖਾਹ ਨਹੀਂ ਮਿਲੀ, ਨਾ ਉਨ੍ਹਾਂ ਕੋਲ ਗੱਡੀ ਹੈ। ਉਹ ਪੈਦਲ ਆਉਂਦੇ ਹਨ।

**ਮਾਨਯੋਗ ਸਪੀਕਰ :** ਗੱਡੀ ਵਾਲੀ ਗੱਲ ਤਾਂ ਮੈਨੂੰ ਨਹੀਂ ਪਤਾ ਪਰ ਕੰਪਿਊਟਰ ਦੇਣ ਦਾ ਕੰਮ ਮੇਰੇ ਕੋਲ ਸੀ ਅਤੇ ਇਹ ਸਾਰਿਆਂ ਨੂੰ ਦੇ ਦਿੱਤੇ ਗਏ ਹਨ। ਇਕ ਵੀ ਬੰਦਾ ਅਜਿਹਾ ਨਹੀਂ ਹੈ, ਜਿਸ ਨੂੰ ਕੰਪਿਊਟਰ ਨਾ ਦਿੱਤਾ ਹੋਵੇ। ਮੈਂ ਤਾਂ ਤਕਰੀਬਨ ਸਾਰਿਆਂ ਨੂੰ ਦੇ ਦਿੱਤੇ ਹਨ, ਜੇ ਕੋਈ ਰਹਿ ਗਿਆ ਹੈ ਤਾਂ ਉਹ ਦੱਸ ਦੇਵੇ ਅਤੇ ਕੰਪਿਊਟਰ ਲੈ ਲਵੇ।

**ਮੰਤਰੀ :** ਸਪੀਕਰ ਸਾਹਿਬ, ਲੀਡਰ ਆਫ਼ ਦਿ ਆਪੋਜੀਸ਼ਨ ਨੂੰ ਸਾਰੀਆਂ ਸਹੂਲਤਾਂ ਆਲਰੇਡੀ ਅਪਰੂਵਡ ਹਨ। ਜੇ ਕੋਈ ਕਮੀ ਪੇਸ਼ੀ ਹੈ ਤਾਂ ਇਹ ਮੈਨੂੰ ਦੱਸ ਦੇਣ, I will get it done.

**ਸ਼੍ਰੀ ਰਾਕੇਸ਼ ਪਾਂਡੇ :** ਸਪੀਕਰ ਸਾਹਿਬ, ਮੈਂਬਰਜ਼ ਦੇ ਪੈਟਰੋਲ ਦੇ ਬਿੱਲ ਕਦੋਂ ਤੱਕ ਕਲੀਅਰ ਹੋ ਜਾਣਗੇ? ਹਾਲੇ ਤੱਕ ਮਾਮਲਾ ਲਟਕਾ ਕੇ ਰੱਖਿਆ ਹੋਇਆ ਹੈ। ਇਹ ਤਾਂ ਦੱਸ ਦੇਣ ਕਿ ਕਦੋਂ ਤੱਕ ਕਲੀਅਰ ਕਰਨਗੇ?

**ਮਾਨਯੋਗ ਸਪੀਕਰ :** ਮਾਮਲਾ ਅੰਡਰ ਕੰਸਿਡ੍ਰੇਸ਼ਨ ਹੈ। ਹਾਂ ਜੀ, ਬੈਂਸ ਸਾਹਿਬ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਸਰਕਾਰੀ ਗੱਡੀਆਂ ਕੰਡਮ ਹੋ ਗਈਆਂ ਸਨ, ਉਨ੍ਹਾਂ ਦੇ ਬਦਲੇ ਨਵੀਆਂ ਗੱਡੀਆਂ ਆਈਆਂ ਹਨ। ਸਾਰਿਆਂ ਦੀਆਂ ਗੱਡੀਆਂ ਬਦਲ ਦਿੱਤੀਆਂ ਗਈਆਂ ਹਨ ਪਰ ਸਾਡੇ ਦੋਵਾਂ ਭਰਾਵਾਂ ਕੋਲ ਪੁਰਾਣੀਆਂ ਗੱਡੀਆਂ ਹੀ ਹਨ ਜੋ ਕਿ ਰੋਜ਼ ਹੀ ਰਸਤੇ ਵਿਚ ਖਰਾਬ ਹੁੰਦੀਆਂ ਹਨ। ਜਿਹੜੀਆਂ ਗੱਡੀਆਂ ਨਵੀਆਂ ਆਈਆਂ ਹਨ, ਉਹ ਵਰਕਸ਼ਾਪ ਵਿੱਚ ਖੜ੍ਹੀਆਂ ਹਨ। ਜੇ ਸੈਕਟਰੀ ਸਾਹਿਬ ਨੂੰ ਪੁੱਛਦੇ ਹਾਂ ਤਾਂ ਉਹ ਕਹਿੰਦੇ ਹਨ ਕਿ ਮੇਰੇ ਵਸ ਦੀ ਗੱਲ ਨਹੀਂ ਹੈ, ਮੇਰੇ ਤੇ ਪ੍ਰੈਸ਼ਰ ਹੈ। ਜੇ ਵਰਕਸ਼ਾਪ ਇੰਚਾਰਜ ਨੂੰ

[ ਸਰਦਾਰ ਬਲਵਿੰਦਰ ਸਿੰਘ ਬੈਂਸ ]

ਪੁੱਛਦੇ ਹਾਂ ਤਾਂ ਉਹ ਕਹਿੰਦੇ ਹਨ ਕਿ ਮੇਰੇ ਵਸ ਦੀ ਗੱਲ ਨਹੀਂ ਹੈ। ਸਪੀਕਰ ਸਾਹਿਬ, ਇੱਕ ਤਾਂ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਵਨਡੈਟਾ ਕਦੋਂ ਖ਼ਤਮ ਹੋਏਗਾ? ਦੂਸਰੀ ਗੱਲ, ਜਿਹੜੇ ਸਾਡੇ ਕੋਲ ਵੈਪਨ ਸਨ, ਜਿਹੜੇ ਗੰਨਮੈਨਜ਼ ਨੂੰ according to protocol ਦਿੱਤੇ ਜਾਂਦੇ ਹਨ, ਸਾਡੇ ਉਹ ਵੀ ਲੈ ਕੇ ਰੱਖ ਲਏ ਹਨ।

**ਮਾਨਯੋਗ ਸਪੀਕਰ :** ਵੈਪਨਜ਼ ਨਾਲ ਇਸ ਕੁਐਸਚਨ ਦਾ ਕੋਈ ਸਬੰਧ ਨਹੀਂ ਹੈ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਮੈਂ ਤਾਂ ਕਹਿੰਦਾ ਹਾਂ ਕਿ ਜੇ ਇਨ੍ਹਾਂ ਨੂੰ ਲੋੜ ਹੈ ਤਾਂ ਮੇਰੀ ਪੁਰਾਣੀ ਗੱਡੀ ਵੀ ਰੱਖ ਲੈਣ।

**ਮਾਨਯੋਗ ਸਪੀਕਰ :** ਲੈਕਚਰ ਨਹੀਂ ਜੀ, ਤੁਸੀਂ ਆਪਣੀ ਗੱਲ ਕਰੋ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਪੀਕਰ ਸਾਹਿਬ, ਕੀ ਇਹ ਦੱਸਣਗੇ ਕਿ ਕਦੋਂ ਵਨਡੈਟਾ ਖ਼ਤਮ ਹੋਏਗਾ ਅਤੇ ਗੱਡੀਆਂ ਕਦੋਂ ਬਦਲ ਕੇ ਨਵੀਆਂ ਦੇਣਗੇ?

**ਮੰਤਰੀ :** ਸਪੀਕਰ ਸਾਹਿਬ, ਸਰਕਾਰ ਦੀ ਅਜਿਹੀ ਕੋਈ ਨੀਯਤ ਨਹੀਂ ਹੈ ਕਿ ਕਿਸੇ ਨਾਲ discrimination ਕੀਤੀ ਜਾਵੇ। ਸਾਡੀ ਸਰਕਾਰ ਸਭ ਨੂੰ ਬਰਾਬਰ ਇਨਸਾਫ਼ ਦੇਣਾ ਚਾਹੁੰਦੀ ਹੈ। (...ਵਿਘਨ, ਸ਼ੋਰ) ਤੁਸੀਂ ਜਵਾਬ ਤਾਂ ਸੁਣਦੇ ਨਹੀਂ ਹੋ, ਮੈਂ ਕੀ ਕਰਾਂ? ਜਿੰਨੀਆਂ ਗੱਡੀਆਂ ਨਵੀਆਂ ਆਈਆਂ ਸਨ, ਉਤਨੀਆਂ ਬਦਲ ਦਿੱਤੀਆਂ ਹਨ। (...ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਬੈਂਸ ਸਾਹਿਬ, ਤੁਸੀਂ ਜਵਾਬ ਤਾਂ ਸੁਣ ਲਓ।

**ਮੰਤਰੀ :** ਗੱਡੀਆਂ ਨਵੀਆਂ ਦੇ ਦਿੱਤੀਆਂ ਗਈਆਂ ਹਨ। ਜੇਕਰ ਇਨ੍ਹਾਂ ਦੀ ਗੱਡੀ ਨਹੀਂ ਆਈ ਤਾਂ ਇਨ੍ਹਾਂ ਨੂੰ ਦੱਸ ਦੇਣਾ ਚਾਹੀਦਾ ਸੀ, ਮੈਂ ਤਾਂ ਕਦੇ ਵੀ ਕਿਸੇ ਨੂੰ ਨਾਂਹ ਨਹੀਂ ਕੀਤੀ। ਪਾਰਲੀਮੈਂਟਰੀ ਅਫ਼ੇਅਰਜ਼ ਮਨਿਸਟਰ ਹੋਣ ਦੇ ਨਾਤੇ, I respect every MLA and every Minister. ਜੇਕਰ ਕਿਸੇ ਨੂੰ ਨਵੀਂ ਗੱਡੀ ਨਹੀਂ ਮਿਲੀ ਤਾਂ ਉਹ ਦੱਸ ਦੇਣ, I will look into it.

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਪੀਕਰ ਸਾਹਿਬ, ਗੱਡੀਆਂ ਤਾਂ ਆਈਆਂ ਖੜ੍ਹੀਆਂ ਹਨ।

**ਮੰਤਰੀ :** ਉਹ ਵੰਡ ਦਿੱਤੀਆਂ ਹਨ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਮੈਂ ਆਪ ਵਰਕਸ਼ਾਪ ਦੇਖ ਕੇ ਆਇਆ ਹਾਂ, ਗੱਡੀਆਂ ਖੜ੍ਹੀਆਂ ਹਨ ਜੀ। (...ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ਕੋਈ ਗੱਲ ਨਹੀਂ, ਮੈਟਰ ਸਾਲਵ ਹੋ ਜਾਏਗਾ। ਮੰਤਰੀ ਜੀ ਨੇ ਕਹਿ ਦਿੱਤਾ ਹੈ ਕਿ ਜਿਨ੍ਹਾਂ ਦੀਆਂ ਗੱਡੀਆਂ ਨਹੀਂ ਆਈਆਂ ਹਨ, ਉਹ ਦੇ ਦੇਣਗੇ। ਮੈਂ ਇੱਕ ਗੱਲ ਕਲੀਅਰ ਕਰਨਾ ਚਾਹੁੰਦਾ ਹਾਂ ਕਿ ਜਿਨ੍ਹਾਂ ਨੇ ਕੰਪਿਊਟਰ ਆਪ ਖਰੀਦ ਕੇ ਰਸੀਦਾਂ ਦਿੱਤੀਆਂ ਹਨ, ਉਨ੍ਹਾਂ ਸਾਰੀਆਂ ਦੀ ਪੇਮੈਂਟ ਕਰ ਦਿੱਤੀ ਹੋਈ ਹੈ। ਜੇਕਰ ਕੋਈ ਰਹਿ ਗਿਆ ਹੈ ਤਾਂ ਉਹ ਕੰਪਿਊਟਰ ਦੀ ਰਸੀਦ ਦੇ ਕੇ ਪੇਮੈਂਟ ਲੈ ਲੈਣ।

-------

## STARRED QUESTIONS AND ANSWERS

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 2258

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

-------

### ਮਨਰੇਗਾ ਜਾਬਜ਼ ਅਧੀਨ ਪੈਂਡਿੰਗ ਅਦਾਇਗੀਆਂ ਕਰਨਾ

***2396. ਸ਼੍ਰੀਮਤੀ ਹਰਚੰਦ ਕੌਰ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਮਹਿਲਕਲਾਂ ਹਲਕੇ ਵਿਚ ਮਨਰੇਗਾ ਜਾਬਜ਼ (Jobs) ਅਧੀਨ ਪੈਂਡਿੰਗ ਅਦਾਇਗੀਆਂ ਦੇ ਪਿੰਡ-ਵਾਰ ਵੇਰਵੇ ਕੀ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਅਦਾਇਗੀਆਂ ਵਿਚ ਦੇਰੀ ਦੇ ਕਾਰਨ ਕੀ ਹਨ ਅਤੇ ਉਕਤ ਅਦਾਇਗੀਆਂ ਕਦੋਂ ਤੱਕ ਦਿੱਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਸਿਕੰਦਰ ਸਿੰਘ ਮਲੂਕਾ :** ਸ਼੍ਰੀਮਾਨ ਜੀ,

(ੳ) ਮਹਿਲਕਲਾਂ ਹਲਕੇ ਵਿਚ ਮਗਨਰੇਗਾ ਅਧੀਨ ਉਜਰਤਾਂ ਦੀ ਕੁੱਲ ਬਕਾਇਆ ਅਦਾਇਗੀ 57.53 ਲੱਖ ਰੁਪਏ ਹੈ, ਜਿਸ ਦਾ ਪਿੰਡ-ਵਾਰ ਵੇਰਵਾ ਅਨੁਲੱਗ 'ੳ' ਤੇ ਰੱਖਿਆ ਗਿਆ ਹੈ।

[ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ]

(ਅ) ਮਗਨਰੇਗਾ ਅਧੀਨ ਲਾਭਪਾਤਰੀਆਂ ਨੂੰ ਉਜਰਤਾਂ ਦੀ ਅਦਾਇਗੀ ਵਿਚ ਦੇਰੀ ਹੋਣ ਦਾ ਮੁੱਖ ਕਾਰਨ ਰਾਜ ਨੂੰ ਭਾਰਤ ਸਰਕਾਰ ਤੋਂ ਫੰਡ ਦੇਰੀ ਨਾਲ ਜਾਰੀ ਹੋਣਾ ਹੈ। ਭਾਗ 'ੳ' ਵਿੱਚ ਦਰਜ ਬਕਾਇਆ ਅਦਾਇਗੀਆਂ ਭਾਰਤ ਸਰਕਾਰ ਤੋਂ ਫੰਡ ਪ੍ਰਾਪਤ ਹੋਣ ਉਪਰੰਤ ਤੁਰੰਤ ਕਰ ਦਿੱਤੀਆਂ ਜਾਣਗੀਆਂ।

**ਅਨੁਲੱਗ – ੳ**

ਮਹਿਲਕਲਾਂ ਹਲਕੇ ਵਿੱਚ ਮਗਨਰੇਗਾ ਅਧੀਨ ਬਕਾਇਆ ਅਦਾਇਗੀਆਂ ਦਾ ਵੇਰਵਾ (ਰੁਪਏ ਲੱਖਾਂ ਵਿੱਚ)

| ਲੜੀ ਨੰ. | ਪੰਚਾਇਤਾਂ ਦਾ ਨਾਮ | ਉਜਰਤਾਂ (Wages) ਦੀ ਬਕਾਇਆ ਅਦਾਇਗੀ (ਮਿਤੀ 05.03.2016 ਤੱਕ) |
|---|---|---|
| 1 | ਬਾਹਮਣੀਆਂ | 10.55 |
| 2 | ਬੀਹਲਾ ਖੁਰਦ | 0.85 |
| 3 | ਚੰਨਣਵਾਲ | 0.37 |
| 4 | ਛਾਪਾ | 0.26 |
| 5 | ਛੀਨੀਵਾਲਕਲਾਂ | 2.29 |
| 6 | ਛੀਨੀਵਾਲ ਖੁਰਦ | 3.3 |
| 7 | ਚੁਹਾਨਕੇ ਕਲਾਂ | 0.12 |
| 8 | ਚੁਹਾਨਕੇ ਖੁਰਦ | 0.11 |
| 9 | ਧਨੇਰ | 0.03 |
| 10 | ਦੀਵਾਨਾ | 0.45 |
| 11 | ਗਾਗੇਵਾਲ | 0.3 |
| 12 | ਗੰਗੋਹਰ | 0.19 |
| 13 | ਗਹਿਲ | 0.33 |
| 14 | ਹਰਦਾਸਪੁਰਾ | 0.55 |
| 15 | ਕਲਾਲਮਾਜਰਾ | 0.07 |

| | | |
|---|---|---|
| 16 | ਕ੍ਰਿਪਾਲਸਿੰਘਵਾਲਾ | 0.05 |
| 17 | ਕੁਰੜ | 0.6 |
| 18 | ਕੁਤਬਾ | 0.16 |
| 19 | ਲੋਹਗੜ੍ਹ | 0.09 |
| 20 | ਮਹਿਲਕਲਾਂ | 17.37 |
| 21 | ਮਹਿਲਕਲਾਂ ਸੋਢੇ | 0.07 |
| 22 | ਮਹਿਲ ਖੁਰਦ | 0.28 |
| 23 | ਮੂੰਮ | 0.05 |
| 24 | ਨਰੈਣਗੜ੍ਹ ਸੋਹੀਆਂ | 0.01 |
| 25 | ਨਿਹਾਲੂਵਾਲਾ | 0.05 |
| 26 | ਰਾਏਸਰ (ਪਟਿਆਲਾ) | 0.2 |
| 27 | ਰਾਏਸਰ (ਪੰਜਾਬ) | 0.16 |
| 28 | ਸੱਦੋਵਾਲ | 2.02 |
| 29 | ਸਹੋਰ | 0.2 |
| 30 | ਸਹਿਜੜਾ | 0.08 |
| 31 | ਵਜੀਦਕੇ ਕਲਾਂ | 0.08 |
| 32 | ਵਜੀਦਕੇ ਖੁਰਦ | 0.41 |
| 33 | ਭੋਤਨਾ | 8.38 |
| 34 | ਚੀਮਾ | 0.24 |
| 35 | ਕੈਰੇ | 2.73 |
| 36 | ਮੱਲੀਆਂ | 4.1 |
| 37 | ਪੱਖੋਕੇ | 0.11 |
| 38 | ਟੱਲੇਵਾਲ | 0.25 |
| 39 | ਵਿਧਾਤੇ | 0.07 |
| | **ਕੁੱਲ** | **57.53** |

**ਸ਼੍ਰੀਮਤੀ ਹਰਚੰਦ ਕੌਰ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦੀ ਹਾਂ, ਇਨ੍ਹਾਂ ਨੇ ਜਵਾਬ ਦਿੱਤਾ ਹੈ ਕਿ 57.53 ਲੱਖ ਰੁਪਏ ਦਾ ਬਕਾਇਆ ਪਿਆ ਹੈ। ਮੰਤਰੀ ਸਾਹਿਬ ਸਾਡੇ ਚਾਰ ਬਲਾਕ ਹਨ, ਇਕੱਲਾ ਮਹਿਲਕਲਾਂ ਦੇ ਬਲਾਕ ਦਾ ਇੰਨਾ ਪੈਸਾ ਆਇਆ ਹੈ, ਬਾਕੀ ਤਿੰਨ ਬਲਾਕਾਂ ਦੀ ਵੀ ਤੁਹਾਡੇ ਕੋਲ ਲਿਸਟ ਆਈ ਹੈ, ਇਨ੍ਹਾਂ ਦੀ ਅਦਾਇਗੀ ਕਦੋਂ ਤੱਕ ਕਰ ਦਿੱਤੀ ਜਾਏਗੀ? ਗਰੀਬ ਲੋਕ ਜੋ ਦਿਹਾੜੀ ਕਰਦੇ ਹਨ, ਉਨ੍ਹਾਂ ਦੇ ਦੋ-ਦੋ, ਤਿੰਨ-ਤਿੰਨ ਸਾਲ ਦੇ ਪੈਸੇ ਪਏ ਹਨ। ਕੀ ਤੁਸੀਂ ਵਿਸ਼ਵਾਸ ਦਿਵਾਓਗੇ ਕਿ ਕਿੰਨੇ ਚਿਰ ਵਿੱਚ ਪੈਸੇ ਦੀ ਅਦਾਇਗੀ ਕਰ ਦਿੱਤੀ ਜਾਵੇਗੀ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਦਿੱਲੀ ਗੱਲ ਸਾਡੀ ਹੋ ਗਈ ਹੈ। ਮੈਂ ਆਪ ਵੀ ਤੇ ਸੈਕਟਰੀ ਸਾਹਿਬ ਵੀ ਮਨਿਸਟਰ ਸਾਹਿਬ ਕੋਲ ਜਾ ਆਏ ਹਾਂ। 31 ਮਾਰਚ ਤੱਕ ਇਕੱਲੇ ਮਹਿਲਕਲਾਂ ਦੀਆਂ ਹੀ ਨਹੀਂ, ਸਾਰੇ ਪੰਜਾਬ ਵਿੱਚ ਮਗਨਰੇਗਾ ਅਧੀਨ ਅਦਾਇਗੀਆਂ ਕਰ ਦਿੱਤੀਆਂ ਜਾਣਗੀਆਂ।

**ਸ਼੍ਰੀਮਤੀ ਹਰਚੰਦ ਕੌਰ :** ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਧੰਨਵਾਦ ਕਰਦੀ ਹਾਂ ਅਤੇ ਇਹ ਗੱਲ ਵੀ ਜ਼ਰੂਰ ਕਰਨਾ ਚਾਹੁੰਦੀ ਹੈ ਕਿ ਹੁਣ ਤਾਂ ਇਨ੍ਹਾਂ ਦੀ ਆਪਣੀ ਹੀ ਸਰਕਾਰ ਸੈਂਟਰ ਵਿੱਚ ਹੈ, ਪਹਿਲਾਂ ਤਾਂ ਇਹ ਕਹਿੰਦੇ ਸੀ ਕਿ ਸਾਡੇ ਨਾਲ ਮਤਰੇਈ ਵਾਲਾ ਸਲੂਕ ਹੋ ਰਿਹਾ ਹੈ। ਮੈਂ ਸਮਝਦੀ ਹਾਂ ਕਿ ਇਹ ਬਹੁਤ ਦੁੱਖ ਦੀ ਗੱਲ ਹੈ ਕਿ ਜਿਹੜੇ ਗਰੀਬ ਬੰਦੇ ਕੰਮ ਕਰਦੇ ਹਨ,ਉਨ੍ਹਾਂ ਨੂੰ ਹਾਲੇ ਤੱਕ ਕੋਈ ਪੈਸਾ ਨਹੀਂ ਮਿਲਿਆ। ਮੰਤਰੀ ਸਾਹਿਬ ਮੈਂ ਤਾਂ ਤੁਹਾਡਾ ਧੰਨਵਾਦ ਕਰਦੀ ਹਾਂ ਜੇਕਰ ਤੁਸੀਂ ਇਹ ਕੰਮ ਜਲਦੀ ਕਰਵਾ ਦਿਓਗੇ।

**ਮਾਨਯੋਗ ਸਪੀਕਰ :** ਉਨ੍ਹਾਂ ਨੇ ਕਹਿ ਦਿੱਤਾ ਹੈ ਕਿ ਜਲਦੀ ਕਰਵਾ ਦਿਆਂਗੇ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਬਲਬੀਰ ਸਿੰਘ ਸਿੱਧੂ ਆਪਣੀ ਸੀਟ ਤੇ ਖੜ੍ਹੇ ਬਿਨਾ ਆਗਿਆ ਤੋਂ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਸਿੱਧੂ ਸਾਹਿਬ, ਤੁਹਾਡਾ ਹਲਕਾ ਕਿੱਥੇ ਹੈ ਅਤੇ ਇਨ੍ਹਾਂ ਦਾ ਹਲਕਾ ਕਿੱਥੇ ਹੈ? ਮੰਤਰੀ ਜੀ ਨੇ ਦੱਸ ਦਿੱਤਾ ਹੈ ਕਿ ਸਾਰੇ ਪੰਜਾਬ ਦੀ ਪ੍ਰਾਬਲਮ ਹੱਲ ਕਰ ਦਿੱਤੀ ਜਾਵੇਗੀ।

**ਮੰਤਰੀ (ਬੈਠੇ-ਬੈਠੇ) :** ਸਾਰਿਆਂ ਬਾਰੇ ਹੀ ਕਿਹਾ ਹੈ ਕਿ 31 ਮਾਰਚ ਤੱਕ ਅਦਾਇਗੀਆਂ ਕਰ ਦਿਆਂਗੇ।

-------

## ਨਗਰ ਨਿਗਮ ਲੁਧਿਆਣਾ ਦੀਆਂ ਕਲੋਨੀਆਂ/ਪਿੰਡਾਂ ਵਿਚ ਵਾਟਰ ਸਪਲਾਈ ਚਾਲੂ ਕਰਨਾ

*2223. **ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਨਗਰ ਨਿਗਮ ਲੁਧਿਆਣਾ ਦੇ ਵਾਰਡ ਨੰ: 58 ਦੀਆਂ ਕਲੋਨੀਆਂ/ਪਿੰਡਾਂ ਨਿਊ ਅਗਰ ਨਗਰ, ਕੋਹਿਨੂਰ ਪਾਰਕ, ਮਹਾਂਵੀਰ ਇਨਕਲੇਵ, ਆਦਰਸ਼ ਕਲੋਨੀ, ਪੰਚਸ਼ੀਲ ਵਿਹਾਰ, ਕਲੱਬ ਇਨਕਲੇਵ, ਦਲਜੀਤ ਨਗਰ, ਆਰਚਿਡ ਵਿਲਾ, ਭਾਈ ਨੰਦ ਸਿੰਘ ਨਗਰ, ਗਰੀਨ ਐਵੀਨਿਊ, ਜੀਵਨ ਪ੍ਰੀਤ ਨਗਰ ਅਤੇ ਸੁਖਦੇਵ ਨਗਰ ਵਿਚ ਸੀਵਰੇਜ ਪੈ ਚੁੱਕਾ ਹੈ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਕਲੋਨੀਆਂ/ਪਿੰਡਾਂ ਵਿਚ ਵਾਟਰ ਸਪਲਾਈ ਕਦੋਂ ਤੱਕ ਚਾਲੂ ਕੀਤੀ ਜਾਵੇਗੀ ਕਿਉਂਕਿ ਵਾਟਰ ਸਪਲਾਈ ਤੋਂ ਬਿਨਾਂ ਇੱਥੇ ਗਲੀਆਂ ਪੱਕੀਆਂ ਨਹੀਂ ਕੀਤੀਆਂ ਜਾ ਸਕਦੀਆਂ ?

**ਸ਼੍ਰੀ ਅਨਿਲ ਜੋਸ਼ੀ :** ਨਗਰ ਨਿਗਮ, ਲੁਧਿਆਣਾ ਦੇ ਵਾਰਡ ਨੰ: 58 ਦੀਆਂ ਕਲੋਨੀਆਂ ਜਿਵੇਂ ਕਿ ਨਿਊ ਅਗਰ ਨਗਰ, ਕੋਹਿਨੂਰ ਪਾਰਕ, ਆਦਰਸ਼ ਨਗਰ, ਪੰਚਸ਼ੀਲ ਵਿਹਾਰ, ਦਲਜੀਤ ਨਗਰ, ਭਾਈ ਨੰਦ ਸਿੰਘ ਨਗਰ, ਗਰੀਨ ਐਵੀਨਿਊ, ਜੀਵਨ ਪ੍ਰੀਤ ਨਗਰ, ਸੁਖਦੇਵ ਨਗਰ ਵਿਖੇ ਸੀਵਰ ਪੈ ਚੁੱਕਾ ਹੈ। ਇਸ ਤੋਂ ਇਲਾਵਾ ਮਹਾਂਵੀਰ ਇਨਕਲੇਵ ਵਿਖੇ ਕਲੋਨਾਈਜ਼ਰ ਵਲੋਂ ਹੀ ਸੀਵਰ ਲਗਾਇਆ ਗਿਆ ਹੈ ਅਤੇ ਕਲੱਬ ਇਨਕਲੇਵ/ਆਰਚਿਡ ਵਿਲਾ ਵਿੱਚ ਕੁਝ ਸੀਵਰ ਕਲੋਨਾਈਜ਼ਰ ਵਲੋਂ ਲਗਾਇਆ ਗਿਆ ਸੀ ਅਤੇ ਉਸ ਸੀਵਰ ਨੂੰ ਮੇਨ ਸੀਵਰ ਨਾਲ ਜੋੜ ਕੇ ਕਮਿਸ਼ਨ ਕਰ ਦਿਤਾ ਗਿਆ ਹੈ। ਇਨ੍ਹਾਂ ਕਲੋਨੀਆਂ ਵਿੱਚ ਪਾਣੀ ਦੀਆਂ ਲਾਈਨਾਂ ਅਟੱਲ ਮਿਸ਼ਨ ਫਾਰ ਰਿਜੁਵੇਨੇਸ਼ਨ ਐਂਡ ਅਰਬਨ ਟ੍ਰਾਂਸਫਾਰਮੇਸ਼ਨ ਸਕੀਮ ਅਧੀਨ ਪਾਈਆਂ ਜਾਣੀਆਂ ਹਨ। ਇਸ ਲਈ ਇਹ ਕੰਮ ਤਕਰੀਬਨ 1 ਸਾਲ ਦੇ ਅੰਦਰ ਹੋਣ ਦੀ ਸੰਭਵਾਨਾ ਹੈ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਸਵਾਲ ਪੁੱਛਣ ਤੋਂ ਪਹਿਲਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਡਿਪਾਰਟਮੈਂਟ ਨੇ ਇਨ੍ਹਾਂ ਨੂੰ ਜਵਾਬ ਸਹੀ ਨਹੀਂ ਭੇਜਿਆ ਹੈ। ਇਹ ਸਾਰਾ ਸੀਵਰੇਜ ਨਗਰ ਨਿਗਮ ਵੱਲੋਂ ਪਾਇਆ ਗਿਆ ਹੈ। ਕੋਈ ਵੀ ਸੀਵਰੇਜ ਕਾਲੋਨਾਈਜ਼ਰ ਵੱਲੋਂ ਨਹੀਂ ਪਾਇਆ ਗਿਆ। ਇਹ ਕੰਮ ਹੋਏ ਨੂੰ ਡੇਢ ਸਾਲ ਤੋਂ ਜ਼ਿਆਦਾ ਸਮਾਂ ਹੋ ਗਿਆ ਹੈ। ਜਦੋਂ ਬਾਰਸ਼ ਹੁੰਦੀ ਹੈ ਤਾਂ ਸਾਰੀਆਂ ਗਲੀਆਂ ਚਿੱਕੜ ਨਾਲ ਭਰ ਜਾਂਦੀਆਂ ਹਨ ਅਤੇ ਉਸ ਦੇ ਸੁੱਕਣ ਤੋਂ ਬਾਅਦ ਸਾਰਾ ਦਿਨ ਉਥੇ ਮਿੱਟੀ ਉੱਡਦੀ ਰਹਿੰਦੀ

[ ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ ]

ਹੈ ਜਦਕਿ ਇਹ ਪੌਸ਼ ਏਰੀਆ ਹੈ। ਇਸ ਦੇ ਫਰੰਟ ਤੇ 8 ਲੇਨ ਸੜਕ ਹੈ ਅਤੇ ਪਿਛਲੇ ਪਾਸੇ ਸਿੱਧਵਾਂ ਵਾਲੀ 4 ਲੇਨ ਸੜਕ ਹੈ। ਪਿਛਲੇ ਮਹੀਨੇ ਡਿਪਟੀ ਸੀ.ਐਮ. ਸਾਹਿਬ ਉਥੇ ਮੀਟਿੰਗ ਕਰਕੇ ਗਏ ਹਨ ਅਤੇ ਉਨ੍ਹਾਂ ਨੇ ਅਫ਼ਸਰ ਸਾਹਿਬਾਨਾਂ ਨੂੰ ਆਦੇਸ਼ ਜਾਰੀ ਕੀਤੇ ਸਨ ਕਿ ਇਹ ਕੰਮ ਵਾਟਰ ਸਪਲਾਈ ਦੀਆਂ ਲਾਈਨਾਂ ਪਾ ਕੇ ਜੁਲਾਈ ਤੱਕ ਮੁਕੰਮਲ ਹੋਣਾ ਚਾਹੀਦਾ ਹੈ। ਡਿਪਟੀ ਸੀ.ਐਮ. ਸਾਹਿਬ ਨੇ ਇਹ ਕੰਮ ਜਲਦੀ ਕਰਵਾਉਣ ਸਬੰਧੀ ਐਸ਼ੋਰੈਂਸ ਵੀ ਦਿੱਤੀ ਸੀ। ਕੀ ਮੰਤਰੀ ਜੀ ਦੱਸਣਗੇ ਕਿ ਇਹ ਕੰਮ ਕਦੋਂ ਤੱਕ ਕੰਪਲੀਟ ਹੋ ਜਾਵੇਗਾ? ਜਿਹੜਾ ਤੁਸੀਂ ਸਾਲ ਤੱਕ ਕੰਮ ਮੁਕੰਮਲ ਹੋਣ ਦੀ ਗੱਲ ਕਰਦੇ ਹੋ, ਉਦੋਂ ਤੱਕ ਤਾਂ ਇਹ ਬਹੁਤ ਲੇਟ ਹੋ ਜਾਣਾ ਹੈ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਕਹਿ ਦਿੱਤਾ ਹੈ ਇਸ ਸਬੰਧੀ ਕੁਝ ਪੈਸੇ ਸੈਂਟਰ ਤੋਂ ਆਉਣੇ ਹਨ ਅਤੇ ਬਾਕੀ ਦਾ ਸਟੇਟ ਸ਼ੇਅਰ ਹੈ। ਸੈਂਟਰ ਤੋਂ ਪੈਸੇ ਆਉਣੇ ਸ਼ੁਰੂ ਹੋ ਗਏ ਹਨ। ਜਦੋਂ ਅਸੀਂ ਵਾਟਰ ਸਪਲਾਈ ਪਾਉਂਦੇ ਹਾਂ ਉਸ ਤੋਂ ਬਾਅਦ ਕੰਪੈਕਸ਼ਨ ਵਾਸਤੇ ਕੁਝ ਟਾਈਮ ਚਾਹੀਦਾ ਹੁੰਦਾ ਹੈ ਕਿਉਂਕਿ ਉਸ ਤੋਂ ਬਾਅਦ ਉਹ ਪੱਕੀਆਂ ਹੁੰਦੀਆਂ ਹਨ। ਪ੍ਰਾਸੈਸ ਸ਼ੁਰੂ ਹੋ ਚੁੱਕਾ ਹੈ, ਟੈਂਡਰ ਜਲਦੀ ਲੱਗ ਜਾਣਗੇ। ਪੈਸੇ ਵੀ ਅਲਾਟ ਹੋ ਰਹੇ ਹਨ, ਕੋਈ ਦਿੱਕਤ ਵਾਲੀ ਗੱਲ ਨਹੀਂ ਹੈ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਸਪੀਕਰ ਸਾਹਿਬ, ਮੰਤਰੀ ਸਾਹਿਬ ਇਹ ਬਿਆਨ ਤਾਂ ਬਹੁਤ ਲੰਮੇ ਸਮੇਂ ਤੋਂ ਦੇ ਰਹੇ ਹਨ। ਇਹ ਐਸ਼ੋਰੈਂਸ ਦੇਣ ਕਿ ਇਹ ਕੰਮ ਕਦੋਂ ਤੱਕ ਹੋ ਜਾਵੇਗਾ? ਇਹ ਨਾ ਹੋਵੇ ਕਿ ਵੋਟਾਂ ਤੱਕ ਸੈਂਟਰ ਤੋਂ ਪੈਸੇ ਆਉਣ ਹੀ ਨਾ।

**ਮੰਤਰੀ :** ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਸੈਂਟਰ ਤੋਂ ਪੈਸੇ ਆ ਗਏ ਹਨ। ਪੀ.ਆਈ.ਡੀ.ਬੀ. ਤੋਂ ਸਟੇਟ ਸ਼ੇਅਰ ਜਾ ਰਿਹਾ ਹੈ, ਕੋਈ ਦਿੱਕਤ ਵਾਲੀ ਗੱਲ ਨਹੀਂ ਹੈ ਪਰ ਪ੍ਰਾਸੈਸ ਵਿੱਚ ਟਾਈਮ ਤਾਂ ਲੱਗੇਗਾ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਧੰਨਵਾਦ ਜੀ।

--------

**ਮਹਿਲ ਕਲਾਂ ਹਲਕੇ ਵਿੱਚ ਆਰ.ਓਜ਼ ਲਗਾਉਣਾ**

***2398. ਸ਼੍ਰੀਮਤੀ ਹਰਚੰਦ ਕੌਰ:** ਕੀ ਜਲ ਸਪਲਾਈ ਅਤੇ ਸੈਨੀਟੇਸ਼ਨ

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਮਹਿਲ ਕਲਾਂ ਹਲਕੇ ਵਿੱਚ ਗ੍ਰਾਮ ਪੰਚਾਇਤਾਂ ਨੂੰ ਜਾਰੀ ਕੀਤੇ ਗਏ ਆਰ.ਓਜ਼ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਕੀ ਇਹ ਸਾਰੇ ਆਰ.ਓਜ਼ ਲਗਾਏ ਜਾ ਚੁੱਕੇ ਹਨ ਅਤੇ ਕੰਮ ਕਰ ਰਹੇ ਹਨ?

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਕੰਮ ਨਾ ਕਰ ਰਹੇ ਆਰ.ਓਜ਼ ਦੇ ਵੇਰਵੇ ਕੀ ਹਨ:

(ੲ) ਉਕਤ ਹਲਕੇ ਦੇ ਸਾਰੇ ਪਿੰਡਾਂ ਵਿੱਚ ਆਰ.ਓਜ਼ ਕਦੋਂ ਤੱਕ ਚਾਲੂ ਕਰ ਦਿੱਤੇ ਜਾਣਗੇ?

**ਸਰਦਾਰ ਸੁਰਜੀਤ ਸਿੰਘ ਰੱਖੜਾ :** (ੳ) ਵਿਧਾਨ ਸਭਾ ਹਲਕਾ ਮਹਿਲ ਕਲਾਂ ਲਈ ਕੁੱਲ 38 ਆਰ.ਓ. ਪਲਾਂਟ ਲਗਾਏ ਜਾਣੇ ਹਨ, ਜਿਨ੍ਹਾਂ ਵਿੱਚੋਂ 3 ਆਰ.ਓ. ਪਲਾਂਟ ਪਹਿਲਾਂ ਹੀ ਲੱਗ ਚੁੱਕੇ ਹਨ ਅਤੇ 35 ਆਰ.ਓ. ਪਲਾਂਟ ਲਗਾਉਣ ਦਾ ਕੰਮ ਪ੍ਰਗਤੀ ਅਧੀਨ ਹੈ। ਪਹਿਲਾਂ ਲੱਗ ਚੁੱਕੇ 3 ਆਰ.ਓ. ਪਲਾਂਟ ਸਹੀ ਢੰਗ ਨਾਲ ਕੰਮ ਕਰ ਰਹੇ ਹਨ।

(ਅ) ਪਹਿਲਾਂ ਲੱਗੇ 3 ਆਰ.ਓ. ਪਲਾਂਟ ਸਹੀ ਢੰਗ ਨਾਲ ਕੰਮ ਕਰ ਰਹੇ ਹਨ ਜੀ।

(ੲ) ਵਿਧਾਨ ਸਭਾ ਹਲਕਾ ਮਹਿਲ ਕਲਾਂ ਦੇ ਬਾਕੀ ਰਹਿੰਦੇ 41 ਪਿੰਡਾਂ (35 ਮੇਨ ਹੈਬੀਟੇਸ਼ਨਾਂ ਅਤੇ 6 ਅਦਰ ਹੈਬੀਟੇਸ਼ਨਾਂ) ਲਈ 35 ਆਰ.ਓ. ਲਗਾਉਣ ਦਾ ਕੰਮ ਪ੍ਰਗਤੀ ਅਧੀਨ ਹੈ। ਇਹ ਆਰ.ਓ. ਪਲਾਂਟ ਮਿਤੀ 30.6.2016 ਤੱਕ ਚਾਲੂ ਹੋ ਜਾਣਗੇ।

**ਸ਼੍ਰੀਮਤੀ ਹਰਚੰਦ ਕੌਰ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦੀ ਹਾਂ ਕਿ ਇਨ੍ਹਾਂ ਨੇ ਹਾਲੇ ਤੱਕ ਆਰ.ਓ. ਲਗਾਉਣ ਦਾ ਕੰਮ ਸ਼ੁਰੂ ਹੀ ਨਹੀਂ ਕੀਤਾ। ਤੁਸੀਂ ਚਾਹੇ ਇਨਕੁਆਇਰੀ ਕਰਵਾ ਲਉ। ਬਿਜਲੀ ਦੇ ਬਿੱਲ ਪਹਿਲਾਂ ਹੀ ਆ ਚੁੱਕੇ ਹਨ ਪਰ ਆਰ.ਓ. ਪਲਾਂਟ ਹਾਲੇ ਤੱਕ ਕਿਤੇ ਵੀ ਨਹੀਂ ਲੱਗੇ। ਮਸ਼ੀਨਾਂ ਸਰਪੰਚਾਂ ਦੇ ਘਰ ਵਿੱਚ ਖੜ੍ਹੀਆਂ ਜ਼ਰੂਰ ਹਨ, ਪਰ ਕਿਤੇ ਵੀ ਕੰਮ ਸ਼ੁਰੂ ਨਹੀਂ ਹੋਇਆ। ਕਿਤੇ ਵੀ ਬੋਰ ਨਹੀਂ ਹੋਇਆ ਅਤੇ ਨਾ ਹੀ ਕਿਤੇ ਕੋਈ ਮਸ਼ੀਨ ਲੱਗੀ ਹੈ ਪਰ ਇਹ ਬਿੱਲ (ਕੁਝ ਪੇਪਰ ਲਹਿਰਾਉਂਦੇ ਹੋਏ) ਪਹਿਲਾਂ ਹੀ ਆ ਚੁੱਕੇ ਹਨ।

**Mr. Speaker :** Do not show the papers.

**ਸ਼੍ਰੀਮਤੀ ਹਰਚੰਦ ਕੌਰ :** ਕੁੱਲ 75 ਪਿੰਡ ਹਨ, ਜਿਨ੍ਹਾਂ ਵਿੱਚ ਮੰਤਰੀ ਸਾਹਿਬ ਨੇ ਦੱਸਿਆ ਹੈ ਕਿ 6 ਆਰ.ਓ. ਪਲਾਂਟ ਲਗਾਏ ਹਨ। ਕਿਰਪਾ ਕਰਕੇ ਇਹ ਮੈਨੂੰ ਦੱਸਣ ਕਿ ਕਿੱਥੇ-ਕਿੱਥੇ ਪਲਾਂਟ ਚੱਲ ਰਹੇ ਹਨ ਅਤੇ ਇਹ ਪਾਣੀ ਕਿੱਥੇ-ਕਿੱਥੇ ਜਾਂਦਾ ਹੈ?

**ਮੰਤਰੀ :** ਸਪੀਕਰ ਸਾਹਿਬ, ਜਿਹੜੇ ਬਿੱਲ ਆਏ ਹਨ, ਇਹ ਤਾਂ ਉਸ ਠੇਕੇਦਾਰ ਨੇ ਭਰਨੇ ਹਨ ਜਿਨ੍ਹਾਂ ਨੇ ਆਰ.ਓ. ਲਗਾਉਣੇ ਹਨ। ਬਿਜਲੀ ਦੇ ਕੁਨੈਕਸ਼ਨ ਹੋ ਗਏ ਹਨ, ਇਸ ਲਈ ਬਿਜਲੀ ਬੋਰਡ ਮਿਨੀਮਮ ਬਿੱਲ ਭੇਜ ਦਿੰਦਾ ਹੈ। ਇਹ ਬਿੱਲ ਪੰਚਾਇਤ ਨੇ ਨਹੀਂ ਭਰਨੇ, ਇਹ ਠੇਕੇਦਾਰ ਭਰੇਗਾ ਜੀ। ਮੈਂ ਇੱਕ ਐਸ.ਈ. ਤੇ ਇੱਕ ਐਕਸੀਅਨ ਨੂੰ ਭੇਜ ਕੇ ਇਸ ਦੀ ਇਨਕੁਆਇਰੀ ਕਰਵਾਈ ਹੈ। ਜਿਹੜਾ ਸਮਾਨ ਸਰਪੰਚ ਦੇ ਘਰ ਰੱਖਿਆ ਹੋਇਆ ਹੈ ਉਹ ਇਸ ਕਰਕੇ ਸੀ ਕਿਉਂਕਿ ਪਿੱਛੇ ਪੈਸੇ ਦੀ ਕਮੀ ਆ ਗਈ ਸੀ ਤੇ ਕੰਮ ਰੁਕ ਗਿਆ ਸੀ, ਹੁਣ ਕੰਮ ਠੀਕ ਚੱਲ ਰਿਹਾ ਹੈ। 30.06.2016 ਤੱਕ ਸਾਰਾ ਕੰਮ ਹੋ ਜਾਵੇਗਾ, ਇਹ ਮੈਂ ਵਿਸ਼ਵਾਸ ਦਿਵਾਉਂਦਾ ਹਾਂ।

**ਸ਼੍ਰੀਮਤੀ ਹਰਚੰਦ ਕੌਰ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦੀ ਹਾਂ ਕਿ ਨਾ ਹਾਲੇ ਤੱਕ ਆਰ.ਓ. ਲੱਗੇ ਨਹੀਂ ਅਤੇ ਨਾ ਹੀ ਕੋਈ ਬੋਰ ਹੋਇਆ ਹੈ। ਮਸ਼ੀਨਾਂ ਉੱਥੇ ਦੀਆਂ ਉੱਥੇ ਹੀ ਹਨ, ਸਾਰੇ 37 ਪਿੰਡਾਂ ਦੇ ਸਰਪੰਚਾਂ ਨੇ ਕਿਹਾ ਹੈ ਕਿ ਮਸ਼ੀਨਾਂ ਸਾਡੇ ਘਰਾਂ ਵਿੱਚ ਪਈਆਂ ਹਨ। ਜਿਸ ਦਿਨ ਇਹ ਪ੍ਰਸ਼ਨ ਲੱਗਿਆ ਸੀ, ਉਸ ਦਿਨ ਕਿਤੇ ਕਿਤੇ ਥੋੜ੍ਹੀ ਮਿੱਟੀ ਪੁੱਟ ਕੇ ਮਸ਼ੀਨਾਂ ਰੱਖੀਆਂ ਹਨ। ਬਾਕੀ ਸਾਰਾ ਕੰਮ ਉੱਥੇ ਦਾ ਉੱਥੇ ਹੀ ਖੜ੍ਹਾ ਹੈ।

**ਮਾਨਯੋਗ ਸਪੀਕਰ :** ਬੀਬੀ ਜੀ, ਕੰਮ ਤਾਂ ਸ਼ੁਰੂ ਹੋ ਗਿਆ ਹੈ।

**ਸ਼੍ਰੀਮਤੀ ਹਰਚੰਦ ਕੌਰ :** ਸਪੀਕਰ ਸਾਹਿਬ, ਮੈਂ ਇਹ ਪੁੱਛ ਰਹੀ ਹਾਂ ਕਿ ਕਿਹੜੇ-ਕਿਹੜੇ ਪਿੰਡਾਂ ਵਿੱਚ ਆਰ.ਓ. ਪਲਾਂਟ ਲੱਗਿਆ ਹੈ, ਮੈਨੂੰ ਇਹੀ ਦੱਸ ਦਿੱਤਾ ਜਾਵੇ।

**ਮੰਤਰੀ:** ਸਪੀਕਰ ਸਾਹਿਬ, ਉਨ੍ਹਾਂ ਪਿੰਡਾਂ ਦੇ ਨਾਂ ਹਨ : ਗੋਮਟੀ, ਗੁੜਮ, ਗੁੜਮ ਹਮੀਦੀ, ਮਨਾਲ, ਮਾਂਗੇਵਾਲ, ਨਾਈਵਾਲ, ਠੀਕਰੀਵਾਲ, ਪੁੱਲੀਵਾਲ, ਬਿੱਲਾ, ਚੰਨਣ ਬਾਗ, ਛਾਪਾ, ਹਰਦਾਸਪੁਰਾ, ਛੀਨੀਵਾਲ ਕਲਾਂ, ਛੀਨੀਵਾਲ ਖੁਰਦ, ਚੌਹਾਨਕੇ ਕਲਾਂ, ਚੌਹਾਨਕੇ ਖੁਰਦ, ਧਨੇਰ, ਦੀਵਾਨਾ, ਗਾਗੇਵਾਲ, ਸਾਜੇ ਵਾਲ, ਦਹੀਲ, ਕਲਾਲ ਮਾਜਰਾ, ਕਲਾਲਾਂ, ਕਿਰਪਾਲ ਸਿੰਘ ਵਾਲਾ, ਸਾਰੀ

ਲਿਸਟ ਤੁਹਾਡੇ ਕੋਲ ਭੇਜੀ ਹੈ।

**ਮਾਨਯੋਗ ਸਪੀਕਰ :** ਠੀਕ ਹੈ ਜੀ।

**ਸ਼੍ਰੀਮਤੀ ਹਰਚੰਦ ਕੌਰ :** ਸਪੀਕਰ ਸਾਹਿਬ, ਸਪਲੀਮੈਂਟਰੀ ਜੀ।

**ਮਾਨਯੋਗ ਸਪੀਕਰ :** ਬੀਬੀ ਜੀ, ਤੁਹਾਨੂੰ ਦੋ ਸਪਲੀਮੈਂਟਰੀਜ਼ ਦੇ ਦਿੱਤੀਆਂ ਹਨ।

**ਸ਼੍ਰੀਮਤੀ ਹਰਚੰਦ ਕੌਰ :** ਮੰਤਰੀ ਜੀ ਨੇ ਜਵਾਬ ਵਿੱਚ ਇਹ ਜਿਹੜੇ ਨਾਂ ਦਿੱਤੇ ਹਨ, ਇਨ੍ਹਾਂ ਵਿਚੋਂ ਤੁਸੀਂ ਇੱਕ ਪਿੰਡ ਸੋਹੀਆਂ ਕਲਾਂ ਚਲੇ ਜਾਓ ਜਾਂ ਨਾਰਾਇਣਗੜ੍ਹ ਖੁਰਦ ਜਾਂ ਦੀਵਾਨੇ ਚਲੇ ਜਾਓ, ਜੇ ਉਥੇ ਤੁਸੀਂ ਕਿਸੇ ਨੂੰ ਕੰਮ ਕਰਦੇ ਹੋਏ ਹੀ ਦੇਖ ਲਓ। ਸਪੀਕਰ ਸਾਹਿਬ, ਤੁਸੀਂ ਇੱਕ ਕਮੇਟੀ ਬਣਾ ਕੇ ਭੇਜ ਦਿਓ ਜੀ।

**ਮੰਤਰੀ :** ਸਪੀਕਰ ਸਾਹਿਬ, ਮੈਂ ਵਿਸ਼ਵਾਸ ਦਿਵਾਇਆ ਹੈ ਕਿ 30.06.2016 ਤੱਕ ਇਹ ਕੰਮ ਨਾ ਹੋਇਆ ਤਾਂ ਫਿਰ ਇਹ ਕਹਿਣ। ਮੈਂ ਜ਼ਿੰਮੇਵਾਰੀ ਨਾਲ ਕਹਿੰਦਾ ਹਾਂ ਕਿ 30.06.2016 ਤੱਕ ਕੰਮ ਕੰਪਲੀਟ ਹੋਵੇਗਾ ਜੀ।

**ਮਾਨਯੋਗ ਸਪੀਕਰ :** ਧੰਨਵਾਦ ਜੀ।

-------

## ANNOUNCEMENT BY THE SPEAKER

**Mr. Speaker :** I have one announcement. It is my pleasure to inform the House that Mrs. and Mr. David Lelliott, Deputy High Commissioner of United Kingdom have come to watch the proceedings of the House. We heartily welcome them to this august House. (Thumping)

-------

## STARRED QUESTIONS AND ANSWERS *(Resumption)*

### ਸਰਕਾਰੀ ਹਾਈ ਸਕੂਲ/ਸਰਕਾਰੀ ਪ੍ਰਾਇਮਰੀ ਸਕੂਲ, ਸੋਢੀ ਨਗਰ ਦੀਆਂ ਬਿਲਡਿੰਗਾਂ ਬਦਲਣਾ

***2432. ਸਰਦਾਰ ਜੋਗਿੰਦਰ ਸਿੰਘ ਜਿੰਦੂ :** ਕੀ ਸਿੱਖਿਆ ਮੰਤਰੀ

[ ਸਰਦਾਰ ਜੋਗਿੰਦਰ ਸਿੰਘ ਜਿੰਦੂ ]

ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਫਿਰੋਜ਼ਪੁਰ ਦੇ ਬਲਾਕ ਘੱਲ ਖੁਰਦ ਵਿੱਚ ਸਰਕਾਰੀ ਹਾਈ ਸਕੂਲ, ਸੋਢੀ ਨਗਰ ਅਤੇ ਸਰਕਾਰੀ ਪ੍ਰਾਇਮਰੀ ਸਕੂਲ, ਸੋਢੀ ਨਗਰ ਦੇ ਦੋਹਾਂ ਸਕੂਲਾਂ ਵਿੱਚ ਵਿਦਿਆਰਥੀਆਂ ਦੀ ਗਿਣਤੀ ਦੇ ਮੱਦੇ ਨਜ਼ਰ ਸਕੂਲਾਂ ਨੂੰ ਆਪਣੀਆਂ ਬਿਲਡਿੰਗ ਬਦਲਣ ਦੀ ਆਗਿਆ ਦੇਣ ਸਬੰਧੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਹੈ ਤਾਂ ਕਦੋਂ ਤੱਕ?

**ਡਾਕਟਰ ਦਲਜੀਤ ਸਿੰਘ ਚੀਮਾ :** ਨਹੀਂ ਜੀ।

**ਸਰਦਾਰ ਜੋਗਿੰਦਰ ਸਿੰਘ ਜਿੰਦੂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ, ਇਨ੍ਹਾਂ ਨੇ ਕਹਿ ਦਿੱਤਾ ਕਿ ਨਹੀਂ ਜੀ ਪਰ ਇਸ ਦਾ ਹੱਲ ਹੋ ਸਕਦਾ ਹੈ ਜੀ। ਜਿਹੜਾ ਮੇਰੇ ਹਲਕੇ ਵਿੱਚ ਸੋਢੀ ਨਗਰ ਹੈ, ਉਸ ਵਿੱਚ ਪ੍ਰਾਇਮਰੀ ਤੇ ਸੈਕੰਡਰੀ, ਦੋ ਸਕੂਲ ਹਨ। ਪ੍ਰਾਇਮਰੀ ਸਕੂਲ ਦੀ ਬਿਲਡਿੰਗ ਬਹੁਤ ਵੱਡੀ ਹੈ ਤੇ ਸੈਕੰਡਰੀ ਸਕੂਲ ਦੀ ਛੋਟੀ ਹੈ। ਅਸੀਂ ਇਹ ਚਾਹੁੰਦੇ ਹਾਂ ਕਿ ਜਿਹੜਾ ਪ੍ਰਾਇਮਰੀ ਵਾਲਾ ਸਕੂਲ ਹੈ ਉਹ ਸੈਕੰਡਰੀ ਸਕੂਲ ਦੀ ਬਿਲਡਿੰਗ ਵਿੱਚ ਆ ਜਾਵੇ ਅਤੇ ਸੈਕੰਡਰੀ ਵਾਲਾ ਪ੍ਰਾਇਮਰੀ ਦੀ ਬਿਲਡਿੰਗ ਵਿੱਚ ਚਲਾ ਜਾਵੇ। ਇਸ ਤਰ੍ਹਾਂ ਦੋਹਾਂ ਸਕੂਲਾਂ ਵਾਲੀ ਮੁਸ਼ਕਿਲ ਹੱਲ ਹੋ ਜਾਵੇਗੀ ਅਤੇ ਬਿਲਡਿੰਗ ਬਣਾਉਣ ਦੀ ਵੀ ਲੋੜ ਨਹੀਂ ਪੈਣੀ।

**ਮਾਨਯੋਗ ਸਪੀਕਰ :** ਮੰਤਰੀ ਜੀ, ਇਹ ਤਾਂ ਸਿੰਪਲ ਹੈ, ਇਸ ਵਿੱਚ ਮੁਸ਼ਕਿਲ ਗੱਲ ਕੀ ਹੈ?

**ਮੰਤਰੀ :** ਸਪੀਕਰ ਸਾਹਿਬ, ਸਾਡੇ ਮੈਂਬਰ ਸਾਹਿਬ ਬੜੇ ਸਤਿਕਾਰਯੋਗ ਹਨ, ਮੇਰੇ ਕੋਲ ਜਿਹੜੀ ਇਨਫਰਮੇਸ਼ਨ ਆਈ ਹੈ ਉਸ ਮੁਤਾਬਿਕ ਹਾਈ ਸਕੂਲ ਵਿੱਚ 210 ਬੱਚੇ ਹਨ ਅਤੇ ਪ੍ਰਾਇਮਰੀ ਸਕੂਲ ਵਿੱਚ 209 ਹਨ। ਹਾਈ ਸਕੂਲ ਵਿੱਚ ਮੈਥ, ਸਾਇੰਸ ਅਤੇ ਕੰਪਿਊਟਰ ਵਾਸਤੇ ਤਿੰਨ ਲੈਬਜ਼ ਵੀ ਬਣੀਆਂ ਹੋਈਆਂ ਹਨ ਜੋ ਕਿ ਪ੍ਰਾਇਮਰੀ ਸਕੂਲ ਦੀ ਬਿਲਡਿੰਗ ਵਿੱਚ ਨਹੀਂ ਹਨ। ਫਿਰ ਵੀ ਜੇ ਇਨ੍ਹਾਂ ਨੂੰ ਲਗਦਾ ਹੈ ਕਿ ਅਜਿਹਾ ਹੋ ਸਕਦਾ ਹੈ ਤਾਂ ਮੈਂ ਇੱਕ ਵਾਰੀ ਫਿਰ ਅਫ਼ਸਰ ਭੇਜ ਕੇ ਤਸੱਲੀ ਕਰਵਾ ਲੈਂਦਾ ਹਾਂ। ਇਨਫਰਮੇਸ਼ਨ ਮੁਤਾਬਿਕ ਪ੍ਰਾਇਮਰੀ ਸਕੂਲ ਦੀ ਬਿਲਡਿੰਗ ਵਿੱਚ ਨਵੀਆਂ ਲੈਬਜ਼ ਬਣਾਉਣੀਆਂ ਪੈਣਗੀਆਂ। ਬੱਚਿਆਂ ਦੀ ਗਿਣਤੀ ਸੇਮ ਹੈ, ਸਿਰਫ਼ ਇੱਕ ਬੱਚੇ ਦਾ ਫ਼ਰਕ ਹੈ। ਮੈਂਬਰ ਸਾਹਿਬ ਨੇ ਪੁਆਇੰਟ ਰੇਜ਼ ਕੀਤਾ ਹੈ ਇਸ ਕਰਕੇ ਅਸੀਂ ਸੀਨੀਅਰ ਅਫ਼ਸਰ ਨੂੰ ਭੇਜ ਕੇ ਚੈੱਕ ਕਰਵਾ ਲੈਂਦੇ ਹਾਂ। ਜੇ ਪਾਸੀਬਿਲਟੀ ਬਣਦੀ ਹੋਈ ਤਾਂ ਬਿਲਡਿੰਗਾਂ ਚੇਂਜ਼ ਕਰ ਦਿਆਂਗੇ।

**Mr. Speaker :** Next question.

**ਸਰਦਾਰ ਜੋਗਿੰਦਰ ਸਿੰਘ ਜਿੰਦੂ :** ਸਪੀਕਰ ਸਾਹਿਬ, ਪਲੀਜ਼ ਮੈਨੂੰ ਇਕ ਗੱਲ ਕਰ ਲੈਣ ਦਿਉ ਜੀ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਇਹ ਗੱਲ ਵੀ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਸਕੂਲਾਂ ਦੀਆਂ ਬਿਲਡਿੰਗਾਂ ਬਿਲਕੁਲ ਨਾਲ ਨਾਲ ਹਨ....

**ਮਾਨਯੋਗ ਸਪੀਕਰ :** ਹੁਣ ਟਾਈਮ ਲੰਘ ਗਿਆ ਹੈ। Please sit down.

-------

**ਨਿਸ਼ਾਨ ਵਾਲਾ ਪ੍ਰਸ਼ਨ ਨੰ: 2403***

**ਮਾਨਯੋਗ ਸਪੀਕਰ:** ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਮੈਂ ਇਸ ਸਵਾਲ ਨਾਲ ਡਾਇਰੈਕਟਲੀ ਅਫੈਕਟਡ ਹਾਂ। ਪਲੀਜ਼, ਇਸ ਸਦਨ ਵਿਚ ਜ਼ਰੂਰ ਲਗਵਾ ਦੇਣਾ।

**ਮਾਨਯੋਗ ਸਪੀਕਰ :** ਜਦੋਂ ਐਕਸਟੈਂਸ਼ਨ ਮੰਗ ਲਈ ਗਈ ਹੈ ਤਾਂ how can I refuse? How can I compel the Minister?

**ਸਰਦਾਰ ਰਣਦੀਪ ਸਿੰਘ :** ਸਰ, ਕੀ ਇਸੇ ਸਦਨ ਵਿਚ ਇਹ ਸਵਾਲ ਲੱਗ ਜਾਵੇਗਾ? ਮੈਂ ਤਾਂ ਹੱਥ ਬੰਨ੍ਹ ਕੇ ਖੜ੍ਹਾ ਹਾਂ....

**ਮਾਨਯੋਗ ਸਪੀਕਰ :** ਮੈਂ ਦੇਖਦਾ ਹਾਂ, I will try.

-------

**ਮਲੇਰਕੋਟਲਾ ਸਬ-ਡਵੀਜ਼ਨ ਵਿੱਚ ਬੱਸ ਸਰਵਿਸ ਮੁਹੱਈਆ ਕਰਵਾਉਣਾ**

***2321. ਸਰਦਾਰ ਇਕਬਾਲ ਸਿੰਘ ਝੂੰਦਾਂ :** ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਮਲੇਰਕੋਟਲਾ ਸਬ-ਡਵੀਜ਼ਨ ਵਿੱਚ ਕਈ ਪਿੰਡਾਂ ਵਿੱਚ ਕੋਈ ਵੀ ਸਰਕਾਰੀ ਜਾਂ ਪ੍ਰਾਈਵੇਟ ਬੱਸ ਸਰਵਿਸ ਨਹੀਂ

* Reply to this Starred Question No. 2403 has not been received till 1.11.2016 i.e. the date on which this Debates was sent to the Press for final printing.

[ ਸਰਦਾਰ ਇਕਬਾਲ ਸਿੰਘ ਝੂੰਦਾਂ]

ਹੈ, ਜੇਕਰ ਅਜਿਹਾ ਹੋਵੇ ਤਾਂ ਕੀ ਇਨ੍ਹਾਂ ਪਿੰਡਾਂ ਨੂੰ ਬੱਸ ਸਰਵਿਸ ਮੁਹੱਈਆ ਕਰਵਾਉਣ ਦੀ ਕੋਈ ਤਜ਼ਵੀਜ ਸਰਕਾਰ ਦੇ ਵਿਚਾਰ ਅਧੀਨ ਹੈ?

**ਸਰਦਾਰ ਅਜੀਤ ਸਿੰਘ ਕੋਹਾੜ :** ਪੀ.ਆਰ.ਟੀ.ਸੀ ਵੱਲੋਂ ਮਲੇਰਕੋਟਲਾ ਸਬ-ਡਵੀਜ਼ਨ ਤੋਂ ਵੱਖ ਵੱਖ ਸ਼ਹਿਰਾਂ, ਕਸਬਿਆਂ ਅਤੇ ਪਿੰਡਾਂ ਲਈ ਜਿਵੇਂ ਕਿ ਮਲੇਰਕੋਟਲਾ ਤੋਂ ਲੁਧਿਆਣਾ, ਮਲੇਰਕੋਟਲਾ ਤੋਂ ਸੰਗਰੂਰ ਵਾਇਆ ਧੂਰੀ, ਮਲੇਰਕੋਟਲਾ ਤੋਂ ਖੰਨਾ ਵਾਇਆ ਜੌੜੇਪੁਲ, ਮਲੇਰਕੋਟਲਾ ਤੋਂ ਢੰਨਾ ਵਾਇਆ ਮਲੌਦ, ਮਲੇਰਕੋਟਲਾ ਤੋਂ ਪਟਿਆਲਾ ਵਾਇਆ ਅਮਰਗੜ੍ਹ, ਮਲੇਰਕੋਟਲਾ ਤੋਂ ਸ਼ੇਰਪੁਰ, ਮਲੇਰਕੋਟਲਾ ਤੋਂ ਬਰਨਾਲਾ ਵਾਇਆ ਹਥਨ, ਮਲੇਰਕੋਟਲਾ ਤੋਂ ਰਾਏਕੋਟ, ਮਲੇਰਕੋਟਲਾ ਤੋਂ ਸਮਾਣਾ, ਨਾਭਾ ਆਦਿ ਰੂਟਾਂ ਤੇ ਬੱਸ ਚਲਾਈ ਜਾ ਰਹੀ ਹੈ। ਮਲੇਰਕੋਟਲਾ ਸਬ-ਡਵੀਜ਼ਨ ਦੇ ਜਿਹੜੇ ਪਿੰਡਾਂ ਵਿੱਚ ਸਰਕਾਰੀ ਬੱਸ ਸਰਵਿਸ ਉਪਲਬਧ ਨਹੀਂ ਹੈ ਉਸ ਸਬੰਧੀ ਕੋਈ ਵੀ ਸੂਚਨਾ ਜਾਂ ਮੰਗ/ਤਜਵੀਜ਼ ਇਸ ਅਦਾਰੇ ਨੂੰ ਪ੍ਰਾਪਤ ਨਹੀਂ ਹੋਈ। ਜੇਕਰ ਭਵਿੱਖ ਵਿੱਚ ਮਲੇਰਕੋਟਲਾ ਸਬ-ਡਵੀਜ਼ਨ ਦੇ ਪਿੰਡਾਂ ਲਈ ਕੋਈ ਸੂਚਨਾ/ਮੰਗ ਇਸ ਅਦਾਰੇ ਨੂੰ ਪ੍ਰਾਪਤ ਹੁੰਦੀ ਹੈ ਤਾਂ ਉਸ ਤੇ ਵਿਚਾਰ ਕਰ ਲਿਆ ਜਾਵੇਗਾ ਜੀ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਮਾਨਯੋਗ ਸਪੀਕਰ ਸਾਹਿਬ, ਜਿਹੜਾ ਮੰਤਰੀ ਜੀ ਨੇ ਵੇਰਵਾ ਦਿੱਤਾ ਹੈ, ਇਹ ਸਾਰੇ ਹੀ ਮੇਨ ਰੂਟ ਹਨ, ਜਿਹੜੇ ਇਕ ਸ਼ਹਿਰ ਤੋਂ ਦੂਜੇ ਸ਼ਹਿਰ ਨੂੰ ਟੱਚ ਕਰਦੇ ਹਨ। ਉਨ੍ਹਾਂ ਰੂਟਾਂ ਤੇ ਤਾਂ ਬੱਸਾਂ ਚਲ ਹੀ ਰਹੀਆਂ ਹਨ। ਮੇਰੀ ਗੁਜ਼ਾਰਿਸ਼ ਇਹ ਹੈ ਕਿ ਜਿਹੜੇ ਪਿੰਡ ਦਿਹਾਤ ਵਿਚ ਪੈਂਦੇ ਹਨ ਅਤੇ ਸ਼ਹਿਰਾਂ ਤੋਂ ਹਟਵੇਂ ਦੂਰ-ਦੁਰਾਡੇ ਇਲਾਕੇ ਵਿੱਚ ਹਨ, ਉਨ੍ਹਾਂ ਵਿਚ ਇਹ ਕੋਈ ਜ਼ਰੂਰੀ ਨਹੀਂ ਕਿ ਪੀ.ਆਰ.ਟੀ.ਸੀ. ਦੀਆਂ ਬੱਸਾਂ ਹੀ ਚਲਾਈਆਂ ਜਾਣ। ਅਸੀਂ ਤਾਂ ਚਾਹੁੰਦੇ ਹਾਂ ਕਿ ਭਾਵੇਂ ਮਿਨੀ ਬੱਸਾਂ ਨੂੰ ਪਰਮਿਟ ਦੇ ਦਿੱਤੇ ਜਾਣ। ਮੇਰੇ ਹਲਕੇ ਵਿਚ 23 ਪਿੰਡ ਹਨ, ਜਿਨ੍ਹਾਂ ਨੂੰ ਕੋਈ ਵੀ ਬੱਸ ਸਰਵਿਸ ਮੁਹੱਈਆ ਨਹੀਂ ਹੋ ਰਹੀ। ਇਹ ਪਿੰਡ ਹਨ: ਲਾਡੇਵਾਲ, ਸਲਾਰ, ਬਾਠਾ, ਨਿਆਮਤਪੁਰ, ਬੁਰਜ, ਝੱਲ, ਨੰਗਲ, ਖੇੜੀ ਸੋਢੀਆਂ, ਮੁਹਾਲਾ, ਮੂਲਾਬੱਧਾ, ਚਪੜੋਦਾ, ਗੁਆਰਾ, ਚੰਦੂਰਾਈਆਂ, ਬੂੰਗੇ, ਫੈਜਗੜ੍ਹ, ਰਸੂਲਪੁਰ, ਹਿੰਮਤਆਣਾ, ਦਲੇਲਗੜ੍ਹ, ਮੁਹੰਮਦਗੜ੍ਹ, ਸਲੇਮਪੁਰ, ਮੋਮਨਾਬਾਦ, ਦਹਿਲੀਜ ਖੁਰਦ, ਬੋੜਹਾਈ ਖੁਰਦ। ਇਹ ਸਾਰੇ ਪਿੰਡ ਕਿਸੇ ਵੀ ਬੱਸ ਸਰਵਿਸ ਰੂਟ ਨਾਲ ਅਟੈਚ ਨਹੀਂ ਹਨ। ਜੇਕਰ ਸਰਕਾਰੀ ਬੱਸਾਂ ਦੇ ਰੂਟ ਦੇਣ ਵਿਚ ਕੋਈ ਪ੍ਰਾਬਲਮ ਹੈ ਤਾਂ ਮਿਨੀ ਬੱਸਾਂ ਨੂੰ ਪਰਮਿਟ ਦੇ ਦਿੱਤੇ ਜਾਣੇ

ਚਾਹੀਦੇ ਹਨ। ਉਸ ਇਲਾਕੇ ਦੇ ਕਈ ਲੋਕ ਮਿਨੀ ਬੱਸਾਂ ਪਾਉਣ ਨੂੰ ਤਿਆਰ ਹਨ। ਕੀ ਮੰਤਰੀ ਜੀ ਕੋਈ ਐਸ਼ੋਰੈਂਸ ਦੇਣਗੇ ਕਿ ਮਿਨੀ ਬੱਸਾਂ ਦੇ ਰੂਟ ਦੇ ਦਿੱਤੇ ਜਾਣਗੇ। ਉਥੇ ਤਿਪਹੀਏ ਟੈਂਪੂ ਚਲਦੇ ਹਨ, ਜਿਨ੍ਹਾਂ ਉਤੇ 20-20, 30-30 ਬੰਦੇ ਚੜ੍ਹ ਕੇ ਜਾਂਦੇ ਹਨ। ਕਹਿਣ ਦਾ ਭਾਵ ਲੋਕਾਂ ਨੂੰ ਬੜੀ ਮੁਸ਼ਕਲ ਪੇਸ਼ ਆਉਂਦੀ ਹੈ। ਸਪੀਕਰ ਸਾਹਿਬ, ਤੁਸੀਂ ਵੀ ਵੇਖਿਆ ਹੋਣਾ ਕਿਉਂਜੋ ਉਧਰ ਤੁਹਾਡਾ ਵੀ ਇਲਾਕਾ ਪੈਂਦਾ ਹੈ। ਇਸ ਤਰ੍ਹਾਂ ਕਰਨ ਨਾਲ ਸਾਡੇ ਉਸ ਇਲਾਕੇ ਦੇ ਬੰਦਿਆਂ ਨੂੰ ਰੁਜ਼ਗਾਰ ਵੀ ਮਿਲ ਜਾਵੇਗਾ। ਕੀ ਇਹ ਪਰਮਿਟ ਦਿੱਤੇ ਜਾਣਗੇ ਜਾਂ ਕੋਈ ਹੋਰ ਪ੍ਰਬੰਧ ਜੋ ਵੀ ਮੰਤਰੀ ਜੀ ਮੁਨਾਸਿਬ ਸਮਝਣ, ਉਹ ਕੀਤੇ ਜਾਣਗੇ?

**ਮਾਨਯੋਗ ਸਪੀਕਰ:** ਕੋਹਾੜ ਸਾਹਿਬ, ਇਹ ਇਲਾਕਾ ਮੇਰੇ ਹਲਕੇ ਦੇ ਬਿਲਕੁਲ ਨਾਲ ਲਗਦਾ ਹੈ ਅਤੇ ਅੱਧਾ ਇਨ੍ਹਾਂ ਦੇ ਹਲਕੇ ਤੱਕ ਆ ਜਾਂਦਾ ਹੈ। ਸਾਡੇ ਉਸ ਏਰੀਏ ਵਿੱਚ ਇਹ ਪ੍ਰਾਬਲਮ ਤਾਂ ਹੈ। ਤੁਸੀਂ ਦੇਖੋ, ਜੇਕਰ ਇਸ ਦਾ ਕੋਈ ਹੱਲ ਨਿਕਲ ਸਕਦਾ ਹੈ ਕਿਉਂਕਿ ਬਹੁਤ ਸਾਰੇ ਪਿੰਡਾਂ ਵਿਚ ਬੱਸ ਬਿਲਕੁਲ ਨਹੀਂ ਜਾਂਦੀ।

**ਮੰਤਰੀ :** ਸਪੀਕਰ ਸਾਹਿਬ, ਮਲੇਰਕੋਟਲਾ ਸਬ-ਡਵੀਜ਼ਨ ਵਿਚ ਕੁੱਲ 188 ਪਿੰਡ ਹਨ ਅਤੇ ਇਹ ਸਬ-ਡਵੀਜ਼ਨ ਪੀ.ਆਰ.ਟੀ.ਸੀ. ਦੇ ਆਪਰੇਸ਼ਨ ਖੇਤਰ ਵਿਚ ਆਉਂਦੀ ਹੈ। ਪੀ.ਆਰ.ਟੀ.ਸੀ. ਸੰਗਰੂਰ ਡਿਪੂ ਤੋਂ ਵੱਖ ਵੱਖ ਜਗ੍ਹਾ ਵਾਸਤੇ ਬੱਸਾਂ ਚਲਾਈਆਂ ਜਾਂਦੀਆਂ ਹਨ। ਇਸ ਦੇ ਨਾਲ ਹੀ 25 ਮਿਨੀ ਬੱਸਾਂ ਦੀ ਸਰਵਿਸ ਵੀ ਇਨ੍ਹਾਂ ਪਿੰਡਾਂ ਨੂੰ ਦਿੱਤੀ ਜਾ ਰਹੀ ਹੈ। ਐਮ.ਐਲ.ਏ. ਸਾਹਿਬ ਨੇ ਪਿੰਡਾਂ ਦੀ ਲਿਸਟ ਤਾਂ ਮੈਨੂੰ ਦੇ ਦਿੱਤੀ ਹੈ ਪਰ ਨਾਲ ਹੀ ਮੈਂ ਇਥੇ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਮਾਨਯੋਗ ਸੁਪਰੀਮ ਕੋਰਟ ਵੱਲੋਂ ਇਕ ਕੇਸ ਵਿਚ ਐਸ.ਐਲ.ਪੀ. ਨੰ: 14912 of 2013 ਵਿਚ ਨਵੇਂ ਪਰਮਿਟ ਦੇਣ ਅਤੇ ਪੁਰਾਣੇ ਪਰਮਿਟਾਂ ਵਿਚ ਵਾਧਾ ਕਰਨ ਤੇ ਸਟੇਅ ਲਗਾਈ ਹੋਈ ਹੈ। ਜਦੋਂ ਹੀ ਇਹ ਸਟੇਅ ਖ਼ਤਮ ਹੋ ਜਾਵੇਗੀ, ਉਥੇ ਬਸਾਂ ਚਲਾਉਣ ਲਈ ਵਿਚਾਰ ਕੀਤਾ ਜਾ ਸਕਦਾ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਭਾਵੇਂ ਸਟੇਅ ਦਿੱਤੀ ਹੋਈ ਹੈ ਪਰ ਮੇਰੀ ਬੇਨਤੀ ਹੈ ਕਿ ਫਿਲਹਾਲ ਇਨ੍ਹਾਂ ਪਿੰਡਾਂ ਵਿੱਚ ਕਿਸੇ ਪ੍ਰਕਾਰ ਦਾ ਕੋਈ ਪ੍ਰਬੰਧ ਕਰ ਦਿੱਤਾ ਜਾਵੇ। ਪਿੱਛੇ ਜਿਹੇ ਕੁਝ ਪਿੰਡਾਂ, ਜਿਨ੍ਹਾਂ ਵਿੱਚ ਕਿਸੇ ਪ੍ਰਕਾਰ ਦੀ ਟਰਾਂਸਪੋਰਟ ਦੀ ਪ੍ਰੋਵੀਜ਼ਨ ਨਹੀਂ ਸੀ,

[ ਸਰਦਾਰ ਇਕਬਾਲ ਸਿੰਘ ਝੂੰਦਾਂ]

ਪਬਲਿਕ ਇੰਟਰਸਟ ਵਿੱਚ ਟਰਾਂਸਪੋਰਟ ਵਿਭਾਗ ਨੇ ਉਥੇ ਕੈਬਜ਼ ਦੀ ਪ੍ਰੋਵੀਜ਼ਨ ਕੀਤੀ ਸੀ। ਇਸ ਸੰਬੰਧੀ ਡੀ.ਟੀ.ਓਜ਼ ਨੇ ਪਹਿਲਾਂ ਲਿਸਟਾਂ ਲਈਆਂ ਸਨ ਅਤੇ ਅਜਿਹਾ ਕਰਨ ਦੀ ਤਜਵੀਜ਼ ਰੱਖੀ ਸੀ। ਉਨ੍ਹਾਂ ਪਿੰਡਾਂ ਨੂੰ ਵੀ ਇਸ ਵਿੱਚ ਸ਼ਾਮਲ ਕਰ ਲਿਆ ਜਾਵੇ ਅਤੇ ਜਿੱਥੇ ਜਿੱਥੇ ਕੈਬਜ਼ ਲਗਾਉਣੀਆਂ ਹਨ ਜਾਂ ਪਰਮਿਟ ਦੇਣੇ ਹਨ, ਉਸ ਬਾਰੇ ਡੀ.ਟੀ.ਓਜ਼ ਨੂੰ ਬਕਾਇਦਾ ਨਿਸ਼ਾਨਦੇਹੀ ਕਰਨ ਲਈ ਕਿਹਾ ਜਾਵੇ। ਇਸ ਨਾਲ ਉਨ੍ਹਾਂ ਲੋਕਾਂ ਨੂੰ ਵੀ ਸਹੂਲਤ ਮਿਲ ਜਾਵੇਗੀ। ਕੀ ਮੰਤਰੀ ਜੀ ਇਸ ਬਾਰੇ ਕੋਈ ਸਿਸਟਮ ਬਣਾਉਣਗੇ? ਜਿਥੇ ਟ੍ਰਾਂਸਪੋਰਟ ਦਾ ਕੋਈ ਪ੍ਰਬੰਧ ਨਹੀਂ ਹੈ, ਉਨ੍ਹਾਂ ਪਿੰਡਾਂ ਦੀਆਂ ਬਕਾਇਦਾ ਲਿਸਟਾਂ ਡੀ.ਟੀ.ਓਜ਼ ਨੇ ਲਈਆਂ ਹੋਈਆਂ ਹਨ। ਕੀ ਇਨ੍ਹਾਂ ਪਿੰਡਾਂ ਨੂੰ ਵੀ ਉਨ੍ਹਾਂ ਲਿਸਟਾਂ ਵਿੱਚ ਸ਼ਾਮਲ ਕਰ ਲਿਆ ਜਾਵੇਗਾ ? ਕੀ ਮੰਤਰੀ ਜੀ ਅਜਿਹਾ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਮੈਂ ਇਸ ਗੱਲ ਤੇ ਵਿਚਾਰ ਕਰ ਲਵਾਂਗਾ ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਧੰਨਵਾਦ ਜੀ ।

-------

## ਵੈਟਰਨਰੀ ਇੰਸਪੈਕਟਰਾਂ ਨੂੰ ਕਾਨੂੰਨੀ ਮਾਨਤਾ/ ਵਿਜ਼ਟਿੰਗ ਫ਼ੀਸ ਲਾਗੂ ਕਰਨ/ ਤਰੱਕੀ ਚੈਨਲ ਲਾਗੂ ਕਰਨ/ ਸਰਵਿਸ ਰੂਲਾਂ ਵਿੱਚ ਸੋਧ ਕਰਨ ਸਬੰਧੀ

***2266. ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਵੈਟਰਨਰੀ ਇੰਸਪੈਕਟਰਾਂ ਨੂੰ ਕਾਨੂੰਨੀ ਮਾਨਤਾ ਦੇ ਕੇ ਰਜਿਸਟਰਡ ਕਰਨ, ਹਿਮਾਚਲ ਪੈਟਰਨ ਤੇ ਵਿਜ਼ਟਿੰਗ ਫ਼ੀਸ ਲਾਗੂ ਕਰਨ, ਤਹਿਸੀਲ ਪੱਧਰ ਤੇ ਤਰੱਕੀ ਚੈਨਲ ਲਾਗੂ ਕਰਨਾ ਅੰਤੇ ਸਰਵਿਸ ਰੂਲਾਂ ਵਿੱਚ ਸੋਧ ਕਰਨ ਸਬੰਧੀ ਕੋਈ ਤਜ਼ਵੀਜ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਹੈ ਤਾਂ ਇਨ੍ਹਾਂ ਤਜਵੀਜ਼ਾਂ ਨੂੰ ਕਦੋਂ ਤੱਕ ਅਮਲ ਵਿੱਚ ਲਿਆਂਦਾ ਜਾਵੇਗਾ?

**ਸਰਦਾਰ ਗੁਲਜਾਰ ਸਿੰਘ ਰਣੀਕੇ :** ਇੰਡੀਅਨ ਵੈਟਰਨਰੀ ਕੌਂਸਲ ਐਕਟ, 1984 ਅਨੁਸਾਰ ਵੈਟਰਨਰੀ ਇੰਸਪੈਕਟਰਾਂ ਨੂੰ ਰਜਿਸਟਰ ਕਰਨ ਦਾ ਕੋਈ ਉਪਬੰਧ ਨਹੀਂ ਹੈ।

ਪੰਜਾਬ ਸਰਕਾਰ ਵੱਲੋਂ ਛੇਵੇਂ ਤਨਖਾਹ ਕਮਿਸ਼ਨ ਦਾ ਗਠਨ ਹੋ ਚੁੱਕਿਆ ਹੈ, ਇਸ ਕਰਕੇ ਤਨਖਾਹ ਅਤੇ ਹੋਰ ਭੱਤਿਆਂ ਸਬੰਧੀ ਮਾਮਲਾ ਉਨ੍ਹਾਂ ਵੱਲੋਂ ਵਿਚਾਰਿਆ ਜਾਣਾ ਹੈ।

ਵੈਟਰਨਰੀ ਇੰਸਪੈਕਟਰਾਂ ਦੇ ਕਾਡਰ ਵਿੱਚ ਤਹਿਸੀਲ ਪੱਧਰ ਤੇ ਤਰੱਕੀ ਚੈਨਲ ਸਬੰਧੀ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ।

ਵੈਟਰਨਰੀ ਇੰਸਪੈਕਟਰਾਂ ਦੇ ਸਰਵਿਸ ਰੂਲਾਂ ਵਿੱਚ ਸੋਧ ਕਰਨ ਸਬੰਧੀ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੰਤਰੀ ਜੀ ਨੇ ਜਿਹੜਾ ਜਵਾਬ ਦਿੱਤਾ ਹੈ, ਉਹ ਸਾਰਾ ਜਵਾਬ ਗੋਲਮੋਲ ਦਿੱਤਾ ਗਿਆ ਹੈ ਤੇ ਕੋਈ ਵੀ ਗੱਲ ਕਲੀਅਰ ਨਹੀਂ ਕੀਤੀ ਗਈ। ਇਸ ਵੇਲੇ ਤਕਰੀਬਨ 2200 ਵੈਟਰਨਰੀ ਇੰਸਪੈਕਟਰ ਪੰਜਾਬ ਵਿੱਚ ਕੰਮ ਕਰ ਰਿਹਾ ਹੈ। ਆਪਾਂ ਆਮ ਦੇਖਦੇ ਹਾਂ ਕਿ ਪਿੰਡਾਂ ਵਿੱਚ ਵੈਟਰਨਰੀ ਡਾਕਟਰ ਦੇ ਦਰਸ਼ਨ ਬਹੁਤ ਘੱਟ ਹੁੰਦੇ ਹਨ। ਜਿਹੜਾ ਫਾਰਮਾਸਿਸਟ ਹੈ, ਉਸ ਨੂੰ ਲੋਕ ਡਾਕਟਰ ਸਮਝ ਲੈਂਦੇ ਹਨ ਪਰ ਉਨ੍ਹਾਂ ਨੂੰ ਹਾਲੇ ਤੱਕ ਮਾਨਤਾ ਵੀ ਨਹੀਂ ਮਿਲੀ। ਇਹ ਕਹਿ ਰਹੇ ਹਨ ਕਿ ਕੋਈ ਉਪਬੰਧ ਨਹੀਂ ਹੈ। ਆਪਾਂ ਉਪਬੰਧ ਬਣਾਈਏ। ਉਨ੍ਹਾਂ ਦੀ ਫੀਲਡ ਜਾਬ ਹੈ। ਹਿਮਾਚਲ ਪ੍ਰਦੇਸ਼ ਵਿੱਚ ਉਨ੍ਹਾਂ ਨੂੰ ਭੱਤਾ ਮਿਲਦਾ ਹੈ ਪਰ ਆਪਾਂ ਇਸ ਬਾਰੇ ਵੀ ਨਹੀਂ ਵਿਚਾਰਿਆ। ਕੀ ਸਰਕਾਰ ਦੀ ਅਜਿਹਾ ਕਰਨ ਦੀ ਕੋਈ ਸਕੀਮ ਹੈ? ਆਪਾਂ ਉਨ੍ਹਾਂ ਨੂੰ ਰਾਤ ਨੂੰ ਵੀ ਬੁਲਾ ਲੈਂਦੇ ਹਾਂ। ਮੈਂ ਖੁਦ ਵੀ ਕਈ ਵਾਰ ਦੇਖਿਆ ਹੈ ਵੀਹ ਵਾਰੀ ਡਾਕਟਰ ਨੂੰ ਫੋਨ ਕਰੋ ਪਰ ਆਉਂਦਾ ਫਾਰਮਾਸਿਸਟ ਹੀ ਹੈ। ਉਹ ਬੜੀ ਹੀ ਟਫ਼ ਜਾਬ ਕਰਦੇ ਹਨ। ਇਸ ਕਰਕੇ ਸਰਕਾਰ ਨੂੰ ਉਨ੍ਹਾਂ ਦਾ ਇਹ ਕੰਮ ਜ਼ਰੂਰ ਕਰਨਾ ਚਾਹੀਦਾ ਹੈ। ਪੰਜਾਬ ਵਿੱਚ ਵੈਟਰਨਰੀ ਡਾਕਟਰਾਂ ਦੀਆਂ 150 ਅਸਾਮੀਆਂ ਖਾਲੀ ਪਈਆਂ ਹਨ। ਜਿਸ ਕਰਕੇ 80% ਕੰਮ ਇਹ ਲੋਕ ਕਰਦੇ ਹਨ। ਇਸ ਲਈ ਸਰਕਾਰ ਨੂੰ ਇਨ੍ਹਾਂ ਦਾ ਕੰਮ ਪ੍ਰਾਇਰਟੀ ਤੇ ਕਰਨਾ ਚਾਹੀਦਾ ਹੈ। ਅਸੀਂ ਪਸ਼ੂ ਧਨ ਦੀ ਵੀ ਗੱਲ ਕਰਦੇ ਹਾਂ.....

**ਮਾਨਯੋਗ ਸਪੀਕਰ :** ਤੁਸੀਂ ਸਪਲੀਮੈਂਟਰੀ ਪੁੱਟ ਕਰੋ ।

**ਸਰਦਾਰ ਬਲਬੀਰ ਸਿੰਘ ਸਿੱਧੂ :** ਮਾਨਯੋਗ ਸਪੀਕਰ ਸਾਹਿਬ, ਇਹ ਦੱਸਣ ਕਿ ਇਹ ਕਦੋਂ ਤੱਕ ਇਨ੍ਹਾਂ ਦਾ ਕੰਮ ਕਰਨਗੇ ਕਿਉਂਕਿ ਕਾਫੀ ਦੇਰ ਤੋਂ ਇਹ ਵਿਚਾਰ ਅਧੀਨ ਹੀ ਚੱਲ ਰਿਹਾ ਹੈ। ਸਰਕਾਰ ਦੇ ਤਕਰੀਬਨ ਸਾਰੇ ਮਸਲੇ

[ ਸਰਦਾਰ ਬਲਬੀਰ ਸਿੰਘ ਸਿੱਧੂ ]

ਹੀ ਵਿਚਾਰ ਅਧੀਨ ਹਨ। ਮੰਤਰੀ ਜੀ ਦੱਸਣ ਕਿ ਇਹ ਕਦੋਂ ਤੱਕ ਕੰਮ ਮੁਕੰਮਲ ਕਰਨਗੇ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਅਸੀਂ ਇਨ੍ਹਾਂ ਨਾਲੋਂ ਜ਼ਿਆਦਾ ਗੰਭੀਰ ਹਾਂ। ਜਿਹੜਾ ਸੈਂਟਰ ਦਾ ਐਕਟ ਹੁੰਦਾ ਹੈ, ਉਸ ਵਿੱਚ ਸਟੇਟ ਸਰਕਾਰ ਕੁਝ ਨਹੀਂ ਕਰ ਸਕਦੀ। ਜਿੰਨਾ ਚਿਰ ਤੱਕ ਸੈਂਟਰ ਸਰਕਾਰ ਇਸ ਵਿੱਚ ਸੋਧ ਨਹੀਂ ਕਰਦੀ, ਅਸੀਂ ਕੁਝ ਨਹੀਂ ਕਰ ਸਕਦੇ। ਅਸੀਂ ਉਨ੍ਹਾਂ ਨਾਲ ਤਾਲਮੇਲ ਵੀ ਕੀਤਾ ਹੈ, ਲਿਖਤ-ਪੜ੍ਹਤ ਚੱਲ ਰਹੀ ਹੈ। ਜਦੋਂ ਉਨ੍ਹਾਂ ਨੇ ਕਰ ਦਿੱਤਾ ਫੇਰ ਅਸੀਂ ਸ਼ੁਰੂ ਕਰਾਂਗੇ। ਰਜਿਸਟਰੇਸ਼ਨ ਕਰਨ ਸਬੰਧੀ ਸਟੇਟ ਕੋਲ ਕੋਈ ਪ੍ਰੋਵੀਜ਼ਨ ਨਹੀਂ ਹੈ। ਜਿਹੜੀ ਦੂਜੀ ਗੱਲ ਫੀਸ ਅਤੇ ਭੱਤਿਆਂ ਬਾਰੇ ਤੁਸੀਂ ਕਹੀ ਹੈ, ਉਸ ਬਾਰੇ ਮੈਂ ਆਲਰੇਡੀ ਕਹਿ ਚੁੱਕਾ ਹਾਂ ਕਿ ਛੇਵਾਂ ਤਨਖਾਹ ਕਮਿਸ਼ਨ ਬੈਠ ਚੁੱਕਾ ਹੈ। ਉਨ੍ਹਾਂ ਨੇ ਹੀ ਭੱਤਿਆਂ ਬਾਰੇ ਅਤੇ ਉਨ੍ਹਾਂ ਨੂੰ ਮਿਲਣ ਵਾਲੀਆਂ ਸੁੱਖ-ਸਹੂਲਤਾਂ ਬਾਰੇ ਵਿਚਾਰ ਕਰਨੀ ਹੈ। ਇਸ ਬਾਰੇ ਪ੍ਰਸੋਨਲ ਵਿਭਾਗ ਅਤੇ ਵਿੱਤ ਵਿਭਾਗ ਨਾਲ ਵੀ ਗੱਲਬਾਤ ਚੱਲ ਰਹੀ ਹੈ। ਅਸੀਂ ਤੁਹਾਡੇ ਨਾਲੋਂ ਜ਼ਿਆਦਾ ਉਨ੍ਹਾਂ ਦੇ ਸ਼ੁਭਚਿੰਤਕ ਹਾਂ। ਤੁਸੀਂ ਫਿਕਰ ਨਾ ਕਰੋ। ਜਦੋਂ ਸਾਨੂੰ ਹਰੀ ਝੰਡੀ ਮਿਲ ਗਈ, ਅਸੀਂ ਕਰ ਦੇਵਾਂਗੇ। ਤੁਸੀਂ ਤਾਂ ਇਨ੍ਹਾਂ ਵਾਸਤੇ ਕੁਝ ਵੀ ਨਹੀਂ ਕੀਤਾ ਸੀ, ਸਗੋਂ ਕੁੱਟ-ਕੁੱਟ ਕੇ ਭਜਾ ਛੱਡਿਆ ਸੀ। ਅਸੀਂ ਤਾਂ ਫਿਰ ਵੀ ਕੁਝ ਕਰ ਰਹੇ ਹਾਂ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਇਹ ਡੇਟ ਤਾਂ ਬਾਊਂਡ ਕਰਨ।

**ਮਾਨਯੋਗ ਸਪੀਕਰ :** ਇਹ ਡੇਟ ਬਾਊਂਡ ਨਹੀਂ ਕਰ ਸਕਦੇ।

-------

## ਪਿੰਡ ਟਿੱਬੀ ਕਲਾਂ ਵਿਖੇ ਉਦਯੋਗਿਕ ਸਿਖਲਾਈ ਸੰਸਥਾ ਸਥਾਪਿਤ ਕਰਨਾ

***2431. ਸਰਦਾਰ ਜੋਗਿੰਦਰ ਸਿੰਘ ਜਿੰਦੂ :** ਕੀ ਤਕਨੀਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਫ਼ਿਰੋਜ਼ਪੁਰ ਦੇ ਪਿੰਡ ਟਿੱਬੀ ਕਲਾਂ ਨੇ ਆਈ.ਟੀ.ਆਈ. ਸਥਾਪਿਤ ਕਰਨ ਲਈ ਸਬੰਧਤ ਮਹਿਕਮੇ ਨੂੰ ਜੋ 3 ਏਕੜ ਜ਼ਮੀਨ ਦਿੱਤੀ ਸੀ ਉਸ ਜ਼ਮੀਨ ਤੇ ਆਈ.ਟੀ.ਆਈ. ਸਥਾਪਿਤ ਕਰਨ ਲਈ ਹੁਣ ਤੱਕ ਸਰਕਾਰ ਵੱਲੋਂ ਕੀ ਕਾਰਵਾਈ ਕੀਤੀ ਗਈ ਹੈ?

**ਸ਼੍ਰੀ ਮਦਨ ਮੋਹਨ ਮਿੱਤਲ :** ਵਿਭਾਗ ਵੱਲੋਂ ਪਿੰਡ ਟਿੱਬੀ ਕਲਾਂ, ਜ਼ਿਲ੍ਹਾ ਫ਼ਿਰੋਜ਼ਪੁਰ ਵਿਖੇ ਉਦਯੋਗਿਕ ਸਿਖਲਾਈ ਸੰਸਥਾ ਸਥਾਪਿਤ ਕਰਨ ਲਈ ਭਾਰਤ ਸਰਕਾਰ ਨੂੰ ਪਹੁੰਚ ਕੀਤੀ ਹੋਈ ਹੈ। ਇਸ ਸਕੀਮ ਦੇ ਵਿਸਤ੍ਰਿਤ ਦਿਸ਼ਾ ਨਿਰਦੇਸ਼ ਅਤੇ ਮੋਡੇਲਿਟੀਜ ਭਾਰਤ ਸਰਕਾਰ ਵਲੋਂ ਅਜੇ ਜਾਰੀ ਨਹੀਂ ਹੋਈਆਂ। ਦਿਸ਼ਾ ਨਿਰਦੇਸ਼ ਨਿਰਧਾਰਿਤ ਹੋਣ ਉਪਰੰਤ ਇਸ ਉਦਯੋਗਿਕ ਸਿਖਲਾਈ ਸੰਸਥਾ ਦਾ ਕੰਮ ਸ਼ੁਰੂ ਕੀਤਾ ਜਾਵੇਗਾ।

**ਸਰਦਾਰ ਜੋਗਿੰਦਰ ਸਿੰਘ ਜਿੰਦੂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਆਈ.ਟੀ.ਆਈ. ਸਥਾਪਿਤ ਕਰਨ ਵਾਸਤੇ ਲੋਕਾਂ ਨੇ ਅਤੇ ਪੰਚਾਇਤ ਨੇ ਜ਼ਮੀਨ ਦਿੱਤੀ ਸੀ। ਉਸ ਤੋਂ ਬਾਅਦ ਇਹ ਕਹਿੰਦੇ ਕਿ ਉਥੇ ਸਕਿੱਲ ਸੈਂਟਰ ਖੋਲ੍ਹ ਦੇਵਾਂਗੇ, ਅਸੀਂ ਉਹ ਵੀ ਮੰਨ ਗਏ ਜੀ। ਲੇਕਿਨ ਜ਼ਮੀਨ ਦਿੱਤੀ ਨੂੰ ਪੰਜ ਸਾਲ ਤੋਂ ਉਪਰ ਹੋ ਗਏ ਹਨ ਪਰ ਅਜੇ ਤੱਕ ਉਥੇ ਕੋਈ ਵੀ ਸੈਂਟਰ ਨਹੀਂ ਖੋਲ੍ਹਿਆ ਗਿਆ। ਕੀ ਇਹ ਉਨਾ ਚਿਰ ਉਹ ਜ਼ਮੀਨ ਪੰਚਾਇਤ ਨੂੰ ਵਾਪਸ ਦੇ ਸਕਣਗੇ? ਜਦੋਂ ਕੋਈ ਪਾਲਿਸੀ ਆ ਜਾਵੇਗੀ ਤਾਂ ਜ਼ਮੀਨ ਵੀ ਦੇ ਦੇਵਾਂਗੇ ਜੀ।

**ਮਾਨਯੋਗ ਸਪੀਕਰ :** ਮੰਤਰੀ ਜੀ, ਇਹ ਕਹਿੰਦੇ ਹਨ ਕਿ ਜੇਕਰ ਕੁਝ ਨਹੀਂ ਬਣਾਉਣਾ ਤਾਂ ਜ਼ਮੀਨ ਵਾਪਸ ਦੇ ਦਿਓ।

**ਮੰਤਰੀ :** ਸਰ, ਐਸੀ ਸਿਚੁਏਸ਼ਨ ਨਹੀਂ ਹੈ। ਦਰਅਸਲ ਭਾਰਤ ਸਰਕਾਰ ਦੀ ਸਕੀਮ ਸੀ ਕਿ 50,000 ਨਵੇਂ ਸਕਿੱਲ ਡਿਵੈਲਪਮੈਂਟ ਸੈਂਟਰ ਸਾਰੇ ਦੇਸ਼ ਵਿੱਚ ਖੋਲ੍ਹਣੇ ਸਨ ਔਰ 1500 ਨਿਊ ਆਈ.ਟੀ.ਆਈਜ਼ ਖੋਲ੍ਹਣੀਆਂ ਸਨ। ਜਿਸ ਬਲਾਕ ਵਿੱਚ ਕੋਈ ਵੀ ਆਈ.ਟੀ.ਆਈ. ਨਹੀਂ ਸੀ, ਉਸ ਵਿੱਚ ਅਸੀਂ ਪਬਲਿਕ, ਪ੍ਰਾਈਵੇਟ ਅਤੇ ਸਰਕਾਰੀ ਅਦਾਰੇ ਵਿੱਚ ਖੋਲ੍ਹਣ ਵਾਸਤੇ ਇਸ ਜਗ੍ਹਾ ਨੂੰ ਆਈਡੈਂਟੀਫਾਈ ਕੀਤਾ ਸੀ ਕਿਉਂਕਿ ਅਜਿਹੀਆਂ 73 ਥਾਵਾਂ ਤੇ ਨਵੀਆਂ ਆਈ.ਟੀ.ਆਈਜ਼ ਖੋਲ੍ਹਣ ਦੀ ਤਜਵੀਜ਼ ਸੀ। ਫਿਰ ਭਾਰਤ ਸਰਕਾਰ ਨੇ ਸਾਨੂੰ ਕਿਹਾ ਕਿ ਤੁਸੀਂ ਅਜਿਹੀਆਂ ਥਾਵਾਂ ਆਈਡੈਂਟੀਫਾਈ ਕਰੋ, ਜਿਥੇ ਜਲਦੀ ਹੋ ਸਕਦਾ ਹੋਵੇ। ਅਸੀਂ 43 ਅਨ-ਸਰਵਿਸਿਜ਼ ਬਲਾਕ ਆਈਡੈਂਟੀਫਾਈ ਕੀਤੇ। ਬਾਅਦ ਵਿੱਚ ਸਾਰੀ ਕੌਰਸਪੌਂਡੈਂਸ ਦੇ ਦੌਰਾਨ ਅਸੀਂ ਜ਼ਮੀਨ ਵੀ ਲੈ ਲਈ ਅਤੇ 26 ਆਈ.ਟੀ.ਆਈਜ਼ ਦਾ ਕੇਸ ਟਾਪ ਪ੍ਰਾਇਰਟੀ ਤੇ ਰੱਖਿਆ, ਜਿਸ ਵਿੱਚ ਕਿ ਇਹ ਕੇਸ ਵੀ ਇਨਵਾਲਵਡ ਹੈ। ਮੇਰੇ ਤੋਂ ਪਹਿਲੇ ਮੰਤਰੀ ਜੀ ਵੀ ਭਾਰਤ

[ ਤਕਨੀਕੀ ਸਿੱਖਿਆ ਮੰਤਰੀ ]

ਸਰਕਾਰ ਨਾਲ ਕੇਸ ਟੇਕਅੱਪ ਕਰ ਚੁੱਕੇ ਹਨ ਔਰ ਮੁੱਖ ਮੰਤਰੀ ਜੀ ਦੁਆਰਾ ਵੀ ਇਹ ਮੈਟਰ ਉਥੇ ਟੇਕਅੱਪ ਕੀਤਾ ਗਿਆ ਹੈ। ਰੂਡੀ ਸਾਹਿਬ ਨਾਲ ਮੁੱਖ ਮੰਤਰੀ ਜੀ ਦੀ ਸਪੈਸ਼ਲ ਗੱਲਬਾਤ ਕਰਵਾਈ ਗਈ, ਇਸ ਸਬੰਧੀ ਲੇਟੈਸਟ ਲੈਟਰ ਅਸੀਂ 23.9.2015 ਨੂੰ ਲਿਖਿਆ ਹੈ ਔਰ ਉਸ ਵਿੱਚ ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਬਹੁਤ ਜਲਦੀ ਗਾਈਡਲਾਈਨਜ਼/ਪਾਲਿਸੀ ਬਣਾ ਕੇ ਦੇ ਰਹੇ ਹਾਂ। ਜ਼ਮੀਨ ਵਾਪਸ ਦੇਣ ਵਾਸਤੇ ਤਾਂ ਕੋਈ ਦੇਰ ਨਹੀਂ ਲਗਦੀ ਪਰ if they really want the ITI, ਫਿਰ ਵੇਟ ਤਾਂ ਥੋੜ੍ਹੀ ਕਰਨੀ ਪਵੇਗੀ ਕਿਉਂਕਿ ਇਹ ਭਾਰਤ ਸਰਕਾਰ ਦੀ ਸਕੀਮ ਹੈ, ਫੰਡਿੰਗ ਵੀ ਉਨ੍ਹਾਂ ਨੇ ਹੀ ਕਰਨੀ ਹੈ। ਇਸ ਲਈ we are waiting, ਜਦੋਂ ਵੀ ਇੰਸਟ੍ਰਕਸ਼ਨਜ਼ ਆ ਗਈਆਂ, ਤੁਰੰਤ ਕੰਮ ਸ਼ੁਰੂ ਕਰ ਦੇਵਾਂਗੇ।

**Mr. Speaker :** Thank you.

-------

## ਬਾਘਾ ਪੁਰਾਣਾ ਵਿਖੇ ਬਾਈਪਾਸ ਬਣਾਉਣਾ

***2253. ਸਰਦਾਰ ਮਹੇਸ਼ਇੰਦਰ ਸਿੰਘ :** ਕੀ ਲੋਕ ਨਿਰਮਾਣ (ਭ ਅਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੋਗਾ ਤੋਂ ਕੋਟਕਪੂਰਾ ਅਤੇ ਮੋਗਾ ਤੋਂ ਨਿਹਾਲ ਸਿੰਘ ਵਾਲਾ ਜਾਣ ਲਈ ਭਾਰੀ ਰਸ਼ ਨੂੰ ਮੁੱਖ ਰੱਖਦੇ ਹੋਏ ਬਾਘਾ ਪੁਰਾਣਾ ਵਿਖੇ ਇੱਕ ਬਾਈਪਾਸ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ, ਹਾਲ ਦੀ ਘੜੀ ਬਾਘਾ ਪੁਰਾਣਾ ਵਿਖੇ ਬਾਈਪਾਸ ਬਣਾਉਣ ਸਬੰਧੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਮਹੇਸ਼ਇੰਦਰ ਸਿੰਘ :** ਸਰ, ਮੇਰੀ ਤੁਹਾਡੇ ਰਾਹੀਂ ਗੁਜ਼ਾਰਿਸ਼ ਹੈ ਕਿ ਸਾਰਾ ਟਰੈਫਿਕ ਜਿਹੜਾ ਸ੍ਰੀ ਗੰਗਾਨਗਰ, ਅਬੋਹਰ, ਮਲੋਟ, ਮੁਕਤਸਰ, ਕੋਟਕਪੂਰਾ ਤੋਂ ਆਉਂਦਾ ਹੈ, ਉਸ ਕਾਰਨ ਸੈਂਕੜੇ ਬੱਸਾਂ ਅਤੇ ਤਕਰੀਬਨ ਇੰਨੀ ਅਬਾਦੀ ਦੇ ਲਿਹਾਜ਼ ਨਾਲ ਉਥੇ ਢਾਈ-ਤਿੰਨ ਘੰਟੇ ਜਾਮ ਲੱਗਿਆ ਰਹਿੰਦਾ ਹੈ। ਮੇਰੀ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਗੁਜ਼ਾਰਿਸ਼ ਹੈ ਕਿ ਮੈਂ ਇਨ੍ਹਾਂ ਦੇ ਪੈਸੇ ਵੀ ਨਹੀਂ ਲੱਗਣ ਦਿੰਦਾ, ਸੌਖਾ ਹੀ ਸਾਰ ਦਿੰਦਾ ਹਾਂ। ਜਦੋਂ ਮੋਗਾ ਤੋਂ ਕੋਟਕਪੂਰਾ ਨੂੰ ਜਾਂਦੇ

ਹਾਂ, ਤਾਂ ਨਾਲ ਛੋਟੇ ਛੋਟੇ ਪਿੰਡ/ਕਸਬੇ ਆਉਂਦੇ ਹਨ। ਉਥੇ ਤਕਰੀਬਨ ਸੜਕਾਂ ਬਣੀਆਂ ਹੋਈਆਂ ਹਨ, ਥੋੜ੍ਹਾ-ਬਹੁਤ ਹੀ ਉਥੇ ਖ਼ਰਚ ਕਰਨ ਦੀ ਜ਼ਰੂਰਤ ਹੈ। ਜੇਕਰ ਟਰੈਫਿਕ ਉਧਰ ਨੂੰ ਡਾਈਵਰਟ ਕਰ ਦੇਈਏ, ਕੀ ਇਸ ਤਰੀਕੇ ਦਾ ਇਹ ਕੋਈ ਉਪਰਾਲਾ ਕਰਨਗੇ?

**ਮੰਤਰੀ :** ਸਪੀਕਰ ਸਾਹਿਬ, ਇਸ ਤੇ ਵਿਚਾਰ ਕਰ ਲੈਂਦੇ ਹਾਂ ਜੀ।

**ਸਰਦਾਰ ਮਹੇਸ਼ਇੰਦਰ ਸਿੰਘ :** ਧੰਨਵਾਦ ਜੀ।

-------

## ਬਲਾਕ ਰਾਏਕੋਟ ਵਿੱਚ ਪਿੰਡਾਂ ਦੇ ਰਸਤੇ ਪੱਕਾ ਕਰਨਾ

***2440. ਸਰਦਾਰ ਗੁਰਚਰਨ ਸਿੰਘ:** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਰਾਏਕੋਟ ਬਲਾਕ ਵਿੱਚ ਜੋਹਲਾਂ ਤੋਂ ਲੋਹਟ ਬੱਦੀ ਅਤੇ ਜੋਹਲਾਂ ਤੋਂ ਕਲਸੀਆਂ ਤੱਕ ਰਸਤੇ ਨੂੰ ਪੱਕਾ (ਰਸਤੇ ਦੀ ਫਰਸ਼ਬੰਦੀ) ਕ਼ਰਨ ਤੇ ਵਿਚਾਰ ਕਰੇਗੀ; ਜੇਕਰ ਅਜਿਹਾ ਹੋਵੇ ਤਾਂ ਇਹ ਕੰਮ ਕਦੋਂ ਤੱਕ ਕੀਤਾ ਜਾਵੇਗਾ?

**ਸਰਦਾਰ ਤੋਤਾ ਸਿੰਘ :** ਜੀ ਨਹੀਂ, ਇਨ੍ਹਾਂ ਸੜਕਾਂ ਨੂੰ ਬਣਾਉਣ ਦੀ ਕੋਈ ਤਜਵੀਜ਼ ਹਾਲ ਦੀ ਘੜੀ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਗੁਰਚਰਨ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਾਲ 2017 ਦੀ ਜਿਹੜੀ ਇਲੈਕਸ਼ਨ ਹੈ, ਉਸ ਬਾਰੇ ਪੰਜਾਬ ਸਰਕਾਰ ਕਹਿੰਦੀ ਹੈ ਕਿ ਅਸੀਂ ਵਿਕਾਸ ਦੇ ਨਾਮ ਲੜਨੀ ਹੈ। ਇੱਕ ਪਿੰਡ ਦੀਆਂ ਦੋ ਪਹੀਆਂ ਹੀ ਹਨ, ਇਸ ਦੇ ਵਾਸਤੇ ਕਿਹੜਾ ਕਰੋੜਾਂ ਰੁਪਿਆਂ ਦਾ ਫੰਡ ਚਾਹੀਦਾ ਹੈ? ਕੀ ਹਲਕਾ ਰਾਏਕੋਟ ਨੂੰ ਵਿਕਾਸ ਦੀ ਜ਼ਰੂਰਤ ਨਹੀਂ ਹੈ? ਸਾਰੇ ਪੰਜਾਬ ਵਿੱਚ ਵਿਕਾਸ ਦੇ ਨਾਮ ਤੇ ਇਲੈਕਸ਼ਨ ਲੜਨੀ ਹੈ ਤਾਂ ਰਾਏਕੋਟ ਵਾਸਤੇ ਕਿਉਂ ਨਹੀਂ ਕੁਝ ਕੀਤਾ ਜਾ ਸਕਦਾ?

**ਮਾਨਯੋਗ ਸਪੀਕਰ :** ਤੁਸੀਂ ਕੁਐਸਚਨ ਪੁੱਛੋ।

**ਸਰਦਾਰ ਗੁਰਚਰਨ ਸਿੰਘ :** ਮੈਂ ਕਿਹਾ ਜੀ ਜਦੋਂ ਵਿਕਾਸ ਦੇ ਨਾਮ ਤੇ ਅਗਲੀ ਇਲੈਕਸ਼ਨ ਲੜਨੀ ਹੈ ਤਾਂ ਕੀ ਉਥੇ ਵਿਕਾਸ ਨਹੀਂ ਚਾਹੀਦਾ? ਇਹ ਦੋ ਫਿਰਨੀਆਂ ਕਿਉਂ ਨਹੀਂ ਪੱਕੀਆਂ ਕਰ ਸਕਦੇ?

**ਮਾਨਯੋਗ ਸਪੀਕਰ :** ਨਹੀਂ ਜੀ। ਨੈਕਸਟ, ਸ਼੍ਰੀਮਤੀ ਸੀਮਾ ਕੁਮਾਰੀ।

-------

## ਨਿਸ਼ਾਨ ਵਾਲਾ ਪ੍ਰਸ਼ਨ ਨੰ: 2262**

**Mr. Speaker :** For Starred Question No. 2262, request received for postponement for 17.3.2016. ਇਹ ਪ੍ਰਸ਼ਨ ਹੁਣ ਮਿਤੀ 17.03.2016 ਨੂੰ ਲੱਗੇਗਾ।

-------

## ਗ੍ਰਾਮ ਪੰਚਾਇਤ, ਭਗਵਾਨਪੁਰਾ ਦੇ ਪੰਚਾਇਤ ਮੈਂਬਰਾਂ ਨੂੰ ਮੁਅੱਤਲ ਕਰਨਾ

***2401. ਸਰਦਾਰ ਰਣਦੀਪ ਸਿੰਘ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਇਹ ਠੀਕ ਹੈ ਕਿ ਜੇਕਰ ਗ੍ਰਾਮ ਪੰਚਾਇਤ ਦਾ ਇੱਕ ਮੈਂਬਰ ਪੰਚਾਇਤ ਦੀਆਂ ਤਿੰਨ ਜਾਂ ਜ਼ਿਆਦਾ ਮੀਟਿੰਗਾਂ ਵਿੱਚ ਹਾਜ਼ਰ ਨਹੀਂ ਹੁੰਦਾ ਤਾਂ ਉਸ ਵਿਰੁੱਧ ਸਰਕਾਰ ਦੁਆਰਾ ਕਾਰਵਾਈ ਕੀਤੀ ਜਾਣੀ ਲੋੜੀਂਦੀ ਹੈ;

(ਅ) ਕੀ ਇਹ ਠੀਕ ਹੈ ਕਿ ਗ੍ਰਾਮ ਪੰਚਾਇਤ, ਭਗਵਾਨਪੁਰਾ (ਅਮਲੋਹ) ਦੇ ਤਿੰਨ ਮੈਂਬਰਾਂ ਨੂੰ ਤਿੰਨ ਮੀਟਿੰਗਾਂ ਵਿੱਚ ਗੈਰਹਾਜ਼ਰ ਰਹਿਣ ਕਾਰਨ ਮੁਅੱਤਲ ਕੀਤਾ ਗਿਆ ਸੀ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਮੈਂਬਰਾਂ ਦੀ ਮੌਜੂਦਾ ਸਥਿਤੀ ਕੀ ਹੈ?

**ਸਰਦਾਰ ਸਿਕੰਦਰ ਸਿੰਘ ਮਲੂਕਾ :** (ੳ) ਹਾਂ ਜੀ।

(ਅ) ਹਾਂ ਜੀ। ਗ੍ਰਾਮ ਪੰਚਾਇਤ, ਭਗਵਾਨਪੁਰਾ (ਅਮਲੋਹ) ਦੇ ਤਿੰਨ ਮੈਂਬਰਾਂ ਨੂੰ ਤਿੰਨ ਮੀਟਿੰਗਾਂ ਵਿੱਚ ਗੈਰਹਾਜ਼ਰ ਰਹਿਣ ਕਾਰਨ ਮੁਅੱਤਲ ਕੀਤਾ ਗਿਆ ਸੀ। ਪੰਚਾਂ ਵੱਲੋਂ ਮੁਅੱਤਲੀ ਹੁਕਮਾਂ ਦੇ ਖਿਲਾਫ਼ ਮਾਨਯੋਗ ਸਕੱਤਰ, ਪੰਜਾਬ ਸਰਕਾਰ, ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ ਕੋਲ ਅਪੀਲ ਦਾਇਰ ਕੀਤੀ ਗਈ ਸੀ ਜਿਸ ਵਿੱਚ ਉਨ੍ਹਾਂ ਵੱਲੋਂ ਮਿਤੀ 17.2.2016 ਨੂੰ ਹੁਕਮ ਪਾਸ ਕੀਤਾ ਗਿਆ ਅਤੇ ਕੇਸ ਮਿਤੀ 27.4.2016 ਲਈ ਸਥਗਿਤ ਕਰਦੇ ਹੋਏ ਮੁਅੱਤਲੀ ਦੇ ਹੁਕਮਾਂ ਤੇ ਮਿਤੀ 27.4.2016 ਤੱਕ ਰੋਕ ਲਗਾਈ ਗਈ ਹੈ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਤੁਹਾਡਾ

---

** Starred Question No. 2262 and reply thereto, please see Debates dated 17.03.2016.

ਧੰਨਵਾਦੀ ਹਾਂ..

**ਮਾਨਯੋਗ ਸਪੀਕਰ :** ਨਹੀਂ ਜੀ, ਧੰਨਵਾਦ ਨਹੀਂ। ਇਹ ਤਾਂ ਮੇਰੀ ਡਿਊਟੀ ਹੈ।

**ਸਰਦਾਰ ਰਣਦੀਪ ਸਿੰਘ :** ਮੈਨੂੰ ਤਾਂ ਇਹ ਵੀ ਸੀ ਕਿ ਜੇ ਮੰਤਰੀ ਜੀ ਕਹਿ ਦਿੰਦੇ ਕਿ ਸਦਨ ਤੋਂ ਬਾਅਦ ਸਾਡੇ ਨਾਲ ਚੈਂਬਰ ਵਿਚ ਆ ਕੇ ਗੱਲ ਕਰ ਲੈਣਾ ਤਾਂ ਵੀ ਮੈਨੂੰ ਕੋਈ ਇਤਰਾਜ਼ ਨਹੀਂ ਸੀ । ਸਪੀਕਰ ਸਾਹਿਬ, ਮੰਤਰੀ ਜੀ ਬੜੇ ਸਤਿਕਾਰਯੋਗ ਹਨ। ਸਪੀਕਰ ਸਾਹਿਬ, ਮੇਰਾ ਸਵਾਲ ਬੜਾ ਰੈਲੇਵੈਂਟ ਸੀ। ਮੰਤਰੀ ਜੀ ਨੇ ਵੀ ਜ਼ਿਕਰ ਕੀਤਾ ਹੈ ਕਿ ਜਿਹੜੇ ਮੈਂਬਰ ਤਿੰਨ ਮੀਟਿੰਗਾਂ ਵਿੱਚ ਨਹੀਂ ਆਉਂਦੇ ਤਾਂ ਉਨ੍ਹਾਂ ਨੂੰ ਸਸਪੈਂਡ ਕਰ ਦਿੱਤਾ ਜਾਂਦਾ ਹੈ। ਪਿੰਡ ਭਗਵਾਨਪੁਰਾ ਵਿੱਚ ਤਕਰੀਬਨ 70% ਦੇ ਕਰੀਬ ਇਨ੍ਹਾਂ ਦੀ ਅਬਾਦੀ ਹੈ ਔਰ ਇਹ ਰਾਮਦਾਸੀਆ ਬਿਰਾਦਰੀ ਲਈ ਸ਼ਮਸ਼ਾਨਘਾਟ ਦੇ ਸ਼ੈੱਡ ਬਣਾ ਰਹੇ ਹਨ। ਸਪੀਕਰ ਸਾਹਿਬ, ਇਹ ਮੇਰੇ ਕੋਲ ਕਾਗਜ਼ ਹਨ। ਸ਼ਾਇਦ ਮੰਤਰੀ ਜੀ ਨੂੰ ਪਤਾ ਨਹੀਂ ਹੋਣਾ ਕਿ ਉਨ੍ਹਾਂ ਨੇ ਇੱਕ ਸਪੈਸ਼ਲ ਅਪੀਲ ਪਾਈ ਸੀ। ਸਪੀਕਰ ਸਾਹਿਬ, ਤੁਸੀਂ ਮੈਨੂੰ ਇਹ ਮਾਮਲਾ ਐਕਸਪਲੇਨ ਕਰਨ ਵਾਸਤੇ ਦੋ ਕੁ ਮਿੰਟ ਦੇ ਦਿਉ ਜੀ..

**ਮਾਨਯੋਗ ਸਪੀਕਰ :** ਇੱਕ-ਅੱਧੇ ਮਿੰਟ ਵਿੱਚ ਗੱਲ ਕਰ ਲਵੋ।

**ਸਰਦਾਰ ਰਣਦੀਪ ਸਿੰਘ :** ਧੰਨਵਾਦ ਜੀ। ਜਿਹੜੀ ਇਨ੍ਹਾਂ ਨੇ ਅਪੀਲ ਪਾਈ ਸੀ, ਉਸ ਦੀ ਡੇਟ ਅੱਜ ਹੈ। ਮੈਂ ਪੰਚਾਇਤ ਮੈਂਬਰਾਂ ਦਾ ਸਾਰਾ ਰਿਕਾਰਡ ਨਾਲ ਲੈ ਕੇ ਆਇਆ ਹਾਂ। ਡੀ.ਡੀ.ਪੀ.ਓ. ਨੇ ਬਕਾਇਦਾ ਆਪਣੀ ਰਿਪੋਰਟ ਵਿੱਚ ਲਿਖਿਆ ਸੀ ਕਿ ਇਹ ਸਾਰੇ ਹਾਜ਼ਰ ਰਹਿੰਦੇ ਹਨ। ਇਹ ਉਸ ਦੀ ਅਣਗਹਿਲੀ ਸੀ। ਫਿਰ ਮਨਿਸਟਰ ਸਾਹਿਬ ਦੇ ਕਹਿਣ ਤੇ ਏ.ਡੀ.ਸੀ.(ਵਿਕਾਸ) ਨੇ ਬਕਾਇਦਾ ਇਸ ਰਿਪੋਰਟ ਦੀ ਇਨਕੁਆਰੀ ਕੀਤੀ, ਜਿਸ ਵਿਚ ਪਾਇਆ ਗਿਆ ਕਿ ਸਾਲ 2013 ਤੋਂ ਹੁਣ ਤੱਕ ਜਿਸ ਦਿਨ ਤੋਂ ਪੰਚਾਇਤ ਬਣੀ ਹੈ, ਇਹ ਕਿਸੇ ਮੀਟਿੰਗ ਵਿਚ ਹਾਜ਼ਰ ਨਹੀਂ ਹੋਏ। ਸਪੀਕਰ ਸਾਹਿਬ, ਜਿਹੜੇ ਮੀਟਿੰਗ ਵਿੱਚ ਹਾਜ਼ਰ ਨਹੀਂ ਹੁੰਦੇ, ਉਹ ਸਸਪੈਂਡ ਕਰ ਦਿੱਤੇ ਜਾਂਦੇ ਹਨ। ਮੰਤਰੀ ਜੀ ਨੇ ਇਸ ਮੈਟਰ ਦੀ ਇਨਕੁਆਇਰੀ ਮਾਰਕ ਕੀਤੀ ਪਰ ਸਪੀਕਰ ਸਾਹਿਬ, ਹੈਰਾਨਗੀ ਦੀ ਗੱਲ ਹੈ ਕਿ ਜੇ ਆਪਾਂ ਜਾਣਦੇ ਹਾਂ ਕਿ ਉਹ ਵਿਕਾਸ ਦੇ ਕੰਮਾਂ ਵਿੱਚ ਵਿਘਨ ਪਾ ਰਹੇ ਹਨ ਅਤੇ ਉਸ ਦੇ ਅਧਾਰ ਉਤੇ ਇਨ੍ਹਾਂ ਨੂੰ ਸਸਪੈਂਡ ਕੀਤਾ ਗਿਆ ਤੇ ਉਨ੍ਹਾਂ ਦੀ ਗੈਰ ਹਾਜ਼ਰੀ ਵੀ ਰਹੀ ਹੈ, ਫਿਰ ਡਾਇਰੈਕਟਰ ਸਾਹਿਬ ਨੇ

[ ਸਰਦਾਰ ਰਣਦੀਪ ਸਿੰਘ ]

ਇਨ੍ਹਾਂ ਨੂੰ ਸਟੇਅ ਕਿਉਂ ਦਿੱਤੀ? ਹੁਣ ਤੁਸੀਂ ਆਪ ਜਾਣਦੇ ਹੋ ਕਿ ਇਹ ਸਟੇਅ ਕਿਸ ਲਈ ਦਿੱਤੀ ਗਈ ਹੈ? ਸਪੀਕਰ ਸਾਹਿਬ, ਮੇਰੀ ਰਿਕੁਐਸਟ ਹੈ ਕਿ ਉਥੇ ਸ਼ੈਡ ਦਾ ਕੰਮ ਪੈਂਡਿੰਗ ਪਿਆ ਹੈ, ਸ਼ੈਡ ਵਾਸਤੇ ਜਿਹੜੀਆਂ ਇੱਟਾਂ ਲਿਆਂਦੀਆਂ ਪਈਆਂ ਹਨ, ਬਰਸਾਤਾਂ ਪੈਣ ਕਰਕੇ ਉਹ ਗਲ ਜਾਣਗੀਆਂ ਤੇ ਮਿੱਟੀ ਵੀ ਰੁੜ੍ਹ ਜਾਵੇਗੀ। ਹੋਰ ਤਾਂ ਹੋਰ ਉਹ ਸ਼ੈਡ ਵੀ ਕਿਤੇ ਕੋਈ ਚੁੱਕ ਕੇ ਨਾ ਲੈ ਜਾਵੇ। ਸੋ, ਉਥੋਂ ਦੀ ਪੰਚਾਇਤ ਵੀ ਚਾਹੁੰਦੀ ਹੈ ਕਿ ਸ਼ੈਡ ਤੁਰੰਤ ਕੰਪਲੀਟ ਕੀਤਾ ਜਾਵੇ। ਸਪੀਕਰ ਸਾਹਿਬ, ਮਕਸਦ ਇਹੀ ਹੈ ਕਿ ਉਥੇ ਸ਼ੈਡ ਬਣਨ ਨਹੀਂ ਦਿੱਤਾ ਜਾ ਰਿਹਾ। ਮੈਂ ਤੁਹਾਡੇ ਮਾਧਿਅਮ ਰਾਹੀਂ ਮੰਤਰੀ ਜੀ ਇੰਨਾ ਕੁ ਪੁੱਛਣਾ ਚਾਹਾਂਗਾ ਕਿ ਮੰਤਰੀ ਜੀ ਘੱਟੋ ਘੱਟ ਇੰਨਾ ਕੁ ਆਸ਼ਵਾਸਨ ਦੇ ਦੇਣ, ਅੱਜ ਉਨ੍ਹਾਂ ਦੀ ਡੇਟ ਹੈ, ਡਾਇਰੈਕਟਰ ਨੂੰ ਕਹਿ ਕੇ ਜਿਨ੍ਹਾਂ ਨੂੰ ਸਸਪੈਂਡ ਕੀਤਾ ਗਿਆ ਹੈ, ਉਨ੍ਹਾਂ ਦੀ ਸਟੇਅ ਹਟਾਈ ਜਾਵੇ ਤੇ ਉਹ ਸਸਪੈਂਡ ਹੀ ਰਹਿਣ ਤਾਂ ਕਿ ਪੰਚਾਇਤ ਨੂੰ ਆਪਣੀ ਕਾਰਗੁਜ਼ਾਰੀ ਕਰ ਸਕੇ। ਮੇਰੀ ਇੰਨੀ ਕੁ ਰਿਕੁਐਸਟ ਹੈ।

**Mr. Speaker :** This is suggestion. ਤੁਸੀਂ ਸਪਲੀਮੈਂਟਰੀ ਪੁੱਛੋ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਮੰਤਰੀ ਜੀ ਇਸ ਦਾ ਜਵਾਬ ਦੇ ਦੇਣਗੇ ਅਤੇ ਇਹ ਆਸ਼ਵਾਸਨ ਵੀ ਦੇ ਦੇਣਗੇ।

**ਮੰਤਰੀ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਜੀ ਜਾਣਦੇ ਹਨ ਕਿ ਕਿਸੇ ਬੰਦੇ ਦੇ ਖਿਲਾਫ਼ ਜੇਕਰ ਕੋਈ ਫ਼ੈਸਲਾ ਹੋ ਜਾਂਦਾ ਹੈ ਤਾਂ ਉਸ ਨੂੰ ਅਪੀਲ ਕਰਨ ਦਾ ਅਧਿਕਾਰ ਹੈ। ਕਿਸੇ ਵੀ ਪੰਚਾਇਤ ਮੈਂਬਰ ਨੂੰ ਉਸ ਦੇ ਅਧਿਕਾਰ ਤੋਂ ਅਸੀਂ ਵਾਂਝਾ ਨਹੀਂ ਕਰ ਸਕਦੇ। ਨਾ ਹੀ ਮੇਰੇ ਕੋਲ ਅਜਿਹਾ ਕੋਈ ਅਧਿਕਾਰ ਹੈ ਕਿ ਮੈਂ ਉਸ ਨੂੰ ਅਪੀਲ ਦੇ ਅਧਿਕਾਰ ਤੋਂ ਵਾਂਝਾ ਕਰ ਦਿਆਂ, ਨਾ ਹੀ ਮੇਰੇ ਕੋਲ ਇਹ ਅਧਿਕਾਰ ਹੈ ਕਿ ਮੈਂ ਕਿਸੇ ਕੋਰਟ ਦੇ ਕੰਮ ਵਿਚ ਦਖਲ ਦੇਵਾਂ ਕਿ ਤੁਸੀਂ ਇੰਜ ਕਰ ਦਿਉ ਜੀ। ਉਸ਼ ਦਾ ਫ਼ੈਸਲਾ ਕੋਰਟ ਨੇ ਹੀ ਕਰਨਾ ਹੈ, ਮੈਂ ਉਸ ਵਿਚ ਕੋਈ ਦਖਲ ਨਹੀਂ ਦੇ ਸਕਦਾ। ਅਗਲਾ ਪੁਆਇੰਟ ਤੁਹਾਡਾ ਹੈ ਕਿ ਉਥੇ ਕੋਈ ਪ੍ਰਾਬਲਮ ਆ ਸਕਦੀ ਹੈ ਅਤੇ ਕੰਮ ਵਿੱਚ ਦੇਰੀ ਹੋ ਸਕਦੀ ਹੈ। ਮੈਂ ਤੁਹਾਡੇ ਨਾਲ ਵਾਅਦਾ ਕਰ ਲੈਂਦਾ ਹਾਂ ਕਿ ਤੁਹਾਡਾ ਕੰਮ ਜ਼ਰੂਰ ਕਰਵਾ ਦਿਆਂਗਾ। ਤੁਸੀਂ ਆ ਜਾਇਓ, ਆਪਾਂ ਬੈਠ ਕੇ ਗੱਲ ਕਰ ਲਵਾਂਗੇ ਅਤੇ ਜਿਵੇਂ ਮਰਜ਼ੀ ਹੋਵੇ ਆਪਾਂ ਕੰਮ ਕਰਵਾ ਦਿਆਂਗੇ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਮੇਰਾ ਬੜਾ ਸਪੈਸੇਫਿਕ

ਸਵਾਲ ਤੇ ਰਿਕੁਐਸਟ ਸੀ। ਮੰਤਰੀ ਜੀ ਨੇ ਆਪ ਜ਼ਿਕਰ ਕੀਤਾ ਹੈ ਕਿ ਤਿੰਨ ਮੀਟਿੰਗਾਂ ਵਿੱਚ ਜੇ ਕੋਈ ਮੈਂਬਰ ਹਾਜ਼ਰ ਨਹੀਂ ਹੁੰਦਾ ਤਾਂ ਉਸ ਨੂੰ ਪੰਚਾਇਤੀ ਰਾਜ ਐਕਟ ਦੇ ਅਧੀਨ ਸਸਪੈਂਡ ਕੀਤਾ ਜਾਂਦਾ ਹੈ। ਮੈਂ ਇਸ ਅਧਾਰ ਤੇ ਇਸ ਨਾਲ ਬਿਲਕੁਲ ਸਹਿਮਤ ਹਾਂ ਕਿ ਉਸ ਨੂੰ ਅਪੀਲ ਕਰਨ ਦਾ ਹੱਕ ਹੈ ਲੇਕਿਨ ਤੁਹਾਡੇ ਸੈਕਟਰੀ ਸਾਹਿਬ, ਡਾਇਰੈਕਟਰ ਸਾਹਿਬ ਅਤੇ ਏ.ਡੀ.ਸੀ. (ਵਿਕਾਸ) ਨੇ ਪੜਤਾਲ ਵਿੱਚ ਪਾਇਆ ਕਿ ਸਾਲ 2013 ਤੋਂ ਲੈ ਕੇ ਹੁਣ ਤੱਕ ਇਹ ਤਿੰਨ ਮੈਂਬਰ ਪੰਚਾਇਤ ਨੂੰ ਆਪਣੀ ਕਾਰਗੁਜ਼ਾਰੀ ਕਰਨ ਨਹੀਂ ਦਿੰਦੇ। ਸਪੀਕਰ ਸਾਹਿਬ, ਤੁਹਾਡੇ ਮਾਧਿਅਮ ਰਾਹੀਂ ਸਦਨ ਵਿੱਚ ਵੀ ਜ਼ੀਰੋ ਆਵਰ ਵਿੱਚ ਵੀ ਜ਼ਿਕਰ ਕੀਤਾ ਸੀ ਅਤੇ ਪਿਛਲੇ ਮੰਤਰੀ ਸਾਹਿਬ ਨੇ ਕਿਹਾ ਸੀ ਕਿ ਅਸੀਂ ਬਿਲਕੁਲ ਸਹਿਮਤ ਹਾਂ, ਇਹ ਸਸਪੈਂਡ ਕੀਤੇ ਜਾਣੇ ਚਾਹੀਦੇ ਹਨ ਕਿਉਂਕਿ ਇਸ ਬਾਰੇ ਬਕਾਇਦਾ ਇਨਕੁਆਇਰੀ ਕੀਤੀ ਗਈ ਹੈ।

**Mr. Speaker :** Please ask if you have any supplementary.

**ਸਰਦਾਰ ਰਣਦੀਪ ਸਿੰਘ :** ਮੇਰੀ ਇੰਨੀ ਕੁ ਹੰਬਲ ਰਿਕੁਐਸਟ ਹੈ ਕਿ ਜਿਹੜਾ ਤੁਸੀਂ ਆਸ਼ਵਾਸਨ ਦਿੱਤਾ ਹੈ, ਉਸ ਵਾਸਤੇ ਤੁਹਾਡਾ ਧੰਨਵਾਦ ਲੇਕਿਨ ਕੰਮ ਤਾਂ ਕਰਵਾ ਦਿਉ ਅਤੇ ਉਨ੍ਹਾਂ ਨੂੰ ਘੱਟ ਤੋਂ ਘੱਟ ਇੰਨਾ ਅਹਿਸਾਸ ਕਰਵਾ ਦਿਉ ਕਿ ਜਿਹੜੇ ਪੰਚਾਇਤ ਮੈਂਬਰ ਨਿਯੁਕਤ ਕੀਤੇ ਗਏ ਹਨ, ਜਿਹੜੇ ਕਾਰਜ ਲਈ ਉਨ੍ਹਾਂ ਨੂੰ ਪਿੰਡ ਨੇ ਚੁਣਿਆ ਹੈ, ਉਨ੍ਹਾਂ ਤੇ ਕਾਨੂੰਨੀ ਕਾਰਵਾਈ ਹੋਣੀ ਜ਼ਰੂਰੀ ਹੈ ਕਿਉਂਕਿ ਜੇ ਉਹ ਵਿਘਨ ਪਾਉਣਗੇ ਤਾਂ ਜਿਹੜੀ ਤੁਹਾਡੀ ਸਰਕਾਰ ਦੀ ਵਿਕਾਸ ਦੀ ਮਨਸ਼ਾ ਹੈ, ਉਹ ਫੇਲ੍ਹ ਹੋ ਜਾਣੀ ਹੈ। ਸੋ, ਮੈਂ ਤੁਹਾਡੇ ਤੋਂ ਇੰਨੀ ਉਪੇਕਸ਼ਾ ਰੱਖਦਾ ਹਾਂ ਕਿ ਤੁਸੀਂ ਘੱਟੋ ਘੱਟ ਡਾਇਰੈਕਟਰ ਸਾਹਿਬ ਨੂੰ ਕਹਿ ਦਿਓ ਕਿ ਉਹ ਜਲਦੀ ਫੈਸਲਾ ਕਰਨ।

**Mr. Speaker :** He cannot compel.

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦੀ ਗੱਲ ਤੇ ਹੈਰਾਨੀ ਹੁੰਦੀ ਹੈ। ਕੀ ਕੋਈ ਕਿਸੇ ਕੋਰਟ ਨੂੰ ਜਾਂ ਹਾਈਕੋਰਟ ਨੂੰ ਕਹਿ ਸਕਦਾ ਹੈ ਕਿ ਫੈਸਲਾ ਜਲਦੀ ਕਰ ਦਿਓ। ਕੋਰਟ ਨੂੰ ਫ਼ੈਸਲਾ ਜਲਦੀ ਜਾਂ ਲੇਟ ਕਰਨ ਲਈ ਨਹੀਂ ਕਿਹਾ ਜਾ ਸਕਦਾ। ਹਾਊਸ ਵਿੱਚ ਇਨ੍ਹਾਂ ਨੇ ਜਿਹੜੀ ਗੱਲ ਕਹੀ ਹੈ, ਜਿਹੜਾ ਇਨ੍ਹਾਂ ਦਾ ਸ਼ੈੱਡ ਪਾਉਣ ਵਾਲਾ ਮਸਲਾ ਹੈ, ਜੇ ਉਸ ਵਾਸਤੇ ਉਥੇ ਕੋਈ ਪ੍ਰਾਬਲਮ ਆਉਂਦੀ ਹੈ, ਉਹ ਆਪਾਂ ਬੈਠ ਕੇ ਹੱਲ ਕਰਵਾ ਦੇਵਾਂਗੇ। ਮੈਂਬਰ ਆਉਂਦੇ ਹਨ ਜਾਂ ਨਹੀਂ ਆਉਂਦੇ, ਇਸ ਦੀ ਕੋਈ ਗੱਲ ਨਹੀਂ।

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ ...

**Mr. Speaker :** You do not belong to the same constituency. ਨਹੀਂ ਜੀ, same supplementary ਨਹੀਂ ਕਰ ਸਕਦੇ।

--------

## ਲੁਧਿਆਣਾ ਸ਼ਹਿਰ ਦੇ ਪਿੰਡਾਂ/ਕਲੋਨੀਆਂ ਵਿੱਚ ਪੀਣ ਵਾਲਾ ਪਾਣੀ ਮੁਹੱਈਆ ਕਰਨਾ

***2224. ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਲੁਧਿਆਣਾ ਸ਼ਹਿਰ ਦੇ ਨਾਲ ਲੱਗਦੇ ਪਿੰਡਾਂ/ਕਲੋਨੀਆਂ – ਜਸਦੇਵ ਨਗਰ, ਜਨਤਾ ਕਲੋਨੀ, ਬਾਬਾ ਦੀਪ ਸਿੰਘ ਨਗਰ, ਹਿੰਮਤ ਸਿੰਘ ਨਗਰ, ਭਗਤ ਸਿੰਘ ਨਗਰ, ਬੇਰੀ ਕਲੋਨੀ (ਚੌਹਾਨ ਨਗਰ), ਪ੍ਰੀਤ ਵਿਹਾਰ, ਅਪਜੋਤ ਨਗਰ ਅਤੇ ਗੁਰੂ ਤੇਗ ਬਹਾਦਰ ਨਗਰ ਵਿਚ ਅਜੇ ਤੱਕ ਪੀਣ ਵਾਲਾ ਪਾਣੀ ਉਪਲਬਧ ਨਹੀਂ ਹੈ; ਜੇਕਰ ਅਜਿਹਾ ਹੋਵੇ ਤਾਂ ਇੱਥੇ ਪੀਣ ਯੋਗ ਪਾਣੀ ਕਦੋਂ ਤੱਕ ਮੁਹੱਈਆ ਕਰਵਾ ਦਿੱਤਾ ਜਾਵੇਗਾ?

**ਸ਼੍ਰੀ ਅਨਿਲ ਜੋਸ਼ੀ :** ਇਨ੍ਹਾਂ ਕਲੋਨੀਆਂ/ਪਿੰਡਾਂ ਵਿਚੋਂ ਜਸਦੇਵ ਨਗਰ, ਜਨਤਾ ਕਲੋਨੀ, ਬਾਬਾ ਦੀਪ ਸਿੰਘ ਨਗਰ, ਭਗਤ ਸਿੰਘ ਨਗਰ, ਬੇਰੀ ਕਲੋਨੀ (ਚੌਹਾਨ ਨਗਰ), ਅਪਜੋਤ ਨਗਰ ਅਤੇ ਪ੍ਰੀਤ ਵਿਹਾਰ ਨਗਰ ਨਿਗਮ, ਲੁਧਿਆਣਾ ਦੀ ਹਦੂਦ ਤੋਂ ਬਾਹਰ ਪੈਂਦੇ ਹੋਣ ਕਾਰਨ ਇਨ੍ਹਾਂ ਇਲਾਕਿਆਂ ਵਿੱਚ ਨਗਰ ਨਿਗਮ ਵੱਲੋਂ ਕੋਈ ਵੀ ਡਿਵੈਲਪਮੈਂਟ ਦਾ ਕੰਮ ਨਹੀਂ ਕੀਤਾ ਜਾ ਸਕਦਾ। ਇਨ੍ਹਾਂ ਵਿੱਚੋਂ ਦੋ ਕਲੋਨੀਆਂ ਹਿੰਮਤ ਸਿੰਘ ਨਗਰ ਅਤੇ ਗੁਰੂ ਤੇਗ ਬਹਾਦਰ ਨਗਰ, ਲੁਧਿਆਣਾ ਨਗਰ ਨਿਗਮ ਦੀ ਹਦੂਦ ਅੰਦਰ ਪੈਂਦੀਆਂ ਹਨ। ਇਨ੍ਹਾਂ ਕਲੋਨੀਆਂ ਵਿੱਚ ਪੀਣ ਵਾਲਾ ਪਾਣੀ ਉਪਲਬਧ ਕਰਵਾਉਣ ਲਈ ਪਾਣੀ ਦੀਆਂ ਲਾਈਨਾਂ ਅਟੱਲ ਮਿਸ਼ਨ ਫਾਰ ਰਿਜੁਵੇਨੇਸ਼ਨ ਐਂਡ ਅਰਬਨ ਟ੍ਰਾਂਸਫਾਰਮੇਸ਼ਨ ਸਕੀਮ ਅਧੀਨ ਪਾਈਆਂ ਜਾਣੀਆਂ ਹਨ। ਇਸ ਲਈ ਇਹ ਕੰਮ ਤਕਰੀਬਨ 1 ਸਾਲ ਦੇ ਅੰਦਰ ਹੋਣ ਦੀ ਸੰਭਾਵਨਾ ਹੈ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਸਪੀਕਰ ਸਾਹਿਬ, ਮੇਰਾ ਇਹ ਸਵਾਲ ਲੁਧਿਆਣਾ ਸ਼ਹਿਰ ਦੇ ਨਾਲ ਲਗਦੇ ਪਿੰਡਾਂ/ਕਲੋਨੀਆਂ ਦੇ ਪੀਣ ਵਾਲੇ ਪਾਣੀ ਨਾਲ ਸਬੰਧਤ ਹੈ। ਇਹ ਸਵਾਲ ਰੱਖੜਾ ਸਾਹਿਬ ਨਾਲ ਰਿਲੇਟਿਡ ਸੀ।

ਸਥਾਨਕ ਸਰਕਾਰ ਮੰਤਰੀ ਜੀ ਨੇ ਤਾਂ ਸ਼ਹਿਰ ਵਾਲੀਆਂ ਕਲੋਨੀਆਂ ਵਿੱਚ ਪਾਉਣਾ ਹੈ। ਇਸ ਤੋਂ ਪਹਿਲਾਂ ਰੱਖੜਾ ਸਾਹਿਬ ਨੇ ਦੋ ਵਾਰ ਐਸ਼ੋਰੈਂਸ ਦਿੱਤੀ ਸੀ ਅਤੇ ਅੱਜ ਮੈਂ ਉਨ੍ਹਾਂ ਦਾ ਧੰਨਵਾਦ ਕਰਨਾ ਸੀ ਪਰ ਉਹ ਆਪਣੀ ਸੀਟ ਤੇ ਨਹੀਂ ਬੈਠੇ। ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਪੈਸੇ ਜਾਰੀ ਕਰ ਦਿੱਤੇ ਹਨ। ਜੋਸ਼ੀ ਜੀ ਨੂੰ ਤਾਂ ਇੰਨੀ ਹੀ ਬੇਨਤੀ ਹੈ ਕਿ ਸ਼ਹਿਰ ਵਾਲੀਆਂ ਕਲੋਨੀਆਂ ਵਿੱਚ ਪਾ ਦਿਓ।

**ਮੰਤਰੀ :** ਠੀਕ ਹੈ ਜੀ। ਮੈਂ ਤਾਂ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਇਹ ਕੰਮ ਪਹਿਲਾਂ ਹੀ ਸ਼ੁਰੂ ਹੈ।

-------

## ਵਿਦਿਆਰਥੀਆਂ ਨੂੰ ਵਰਦੀਆਂ ਦੇਣਾ

***2244. ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਰਕਾਰੀ ਸਕੂਲਾਂ ਵਿੱਚ ਤੀਜੀ ਤੋਂ ਅੱਠਵੀਂ ਜਮਾਤ ਵਿੱਚ ਪੜ੍ਹ ਰਹੇ ਵਿਦਿਆਰਥੀਆਂ ਨੂੰ ਅਜੇ ਤੱਕ ਵਰਦੀਆਂ ਨਹੀਂ ਦਿੱਤੀਆਂ ਗਈਆਂ, ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਵਿਦਿਆਰਥੀਆਂ ਨੂੰ ਕਦੋਂ ਤੱਕ ਵਰਦੀਆਂ ਦਿੱਤੀਆਂ ਜਾਣਗੀਆਂ ?

**ਡਾਕਟਰ ਦਲਜੀਤ ਸਿੰਘ ਚੀਮਾ :** ਨਹੀਂ ਜੀ। ਸਾਲ 2015-16 ਦੌਰਾਨ ਸਰਕਾਰੀ ਸਕੂਲਾਂ ਦੇ ਪਹਿਲੀ ਤੋਂ ਅੱਠਵੀਂ ਜਮਾਤਾਂ ਵਿੱਚ ਪੜ੍ਹਦੇ ਕੁੱਲ 16,46,462 ਵਿਦਿਆਰਥੀਆਂ ਨੂੰ ਵਰਦੀਆਂ ਦੇਣ ਲਈ 65.85 ਕਰੋੜ ਰੁਪਏ ਦੀ ਰਾਸ਼ੀ ਜ਼ਿਲ੍ਹਿਆਂ ਨੂੰ ਜਾਰੀ ਕੀਤੀ ਜਾ ਚੁੱਕੀ ਹੈ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਸਪਲੀਮੈਂਟਰੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੈਂ ਰਾਸ਼ੀ ਰਿਲੀਜ਼ ਕਰਨ ਬਾਰੇ ਨਹੀਂ ਪੁੱਛਿਆ। ਮੈਂ ਪੁੱਛਿਆ ਸੀ ਕਿ ਵਰਦੀਆਂ ਮਿਲ ਗਈਆਂ ਹਨ ਜਾਂ ਨਹੀਂ? ਮੇਰੀ ਜਾਣਕਾਰੀ ਮੁਤਾਬਿਕ ਵਰਦੀਆਂ ਅਜੇ ਤੱਕ ਨਹੀਂ ਮਿਲੀਆਂ। ਇਹ ਸਿਆਲ ਦੀਆਂ ਵਰਦੀਆਂ ਹਨ, ਗਰਮੀਆਂ ਆ ਗਈਆਂ ਹਨ ਪਰੰਤੂ ਸਿਆਲ ਦੀਆਂ ਵਰਦੀਆਂ ਹਾਲੇ ਤੱਕ ਨਹੀਂ ਮਿਲੀਆਂ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਦੋਂ ਤੱਕ ਮਿਲ ਜਾਣਗੀਆਂ?

**ਮੰਤਰੀ :** ਸਪੀਕਰ ਸਾਹਿਬ, ਮੈਂ ਸਾਰੇ ਜ਼ਿਲ੍ਹਿਆਂ ਤੋਂ ਰਿਪੋਰਟ ਲਈ ਹੈ।

[ ਸਿੱਖਿਆ ਮੰਤਰੀ ]

ਕਪੂਰਥਲਾ ਵਿੱਚ 96%, ਮੋਗਾ ਵਿੱਚ 94%, ਪਠਾਨਕੋਟ ਵਿੱਚ 95%, ਪਟਿਆਲਾ ਵਿੱਚ 95%, ਸੰਗਰੂਰ ਵਿੱਚ 92%, ਤਰਨਤਾਰਨ ਵਿੱਚ 93% ਅਤੇ ਕੁਝ ਜ਼ਿਲ੍ਹਿਆਂ ਵਿੱਚ 75-80% ਦੇਣ ਵਾਲੀਆਂ ਹਨ। ਥੋੜ੍ਹੀ ਜਿਹੀ ਡਿਲੇਅ ਜ਼ਰੂਰ ਹੋਈ ਹੈ ਪਰ ਮੈਂ ਸ਼ਿਓਰ ਕਰਦਾ ਹਾਂ ਕਿ ਇਹ ਇਮੀਜੀਏਟਲੀ ਪਹੁੰਚਾ ਦਿੱਤੀਆਂ ਜਾਣਗੀਆਂ।

**ਮਾਨਯੋਗ ਸਪੀਕਰ :** ਇਨ੍ਹਾਂ ਦੇ ਹਲਕੇ ਵਿੱਚ ਖਾਸ ਕਰਕੇ ਭੇਜ ਦਿਓ।

**ਮੰਤਰੀ :** ਜ਼ਰੂਰ ਜੀ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਨਹੀਂ ਜੀ, ਇਹ ਸਾਰੇ ਪੰਜਾਬ ਦਾ ਮਸਲਾ ਹੈ। ਇਕੱਲੇ ਮੇਰੇ ਹਲਕੇ ਦੀ ਗੱਲ ਨਹੀਂ ਹੈ। ਇਹ ਦੱਸ ਦੇਣ ਕਿ ਪੈਸੇ ਕਦੋਂ ਰਿਲੀਜ਼ ਹੋਏ ਹਨ।

**ਮੰਤਰੀ :** ਸਪੀਕਰ ਸਾਹਿਬ, ਅਲੱਗ ਅਲੱਗ ਡੇਟਾਂ ਨੂੰ ਪੈਸੇ ਰਿਲੀਜ਼ ਹੋਏ ਹਨ। 25.6.15 ਨੂੰ ਸਾਡੇ ਕੋਲ ਸਟੇਟ ਸ਼ੇਅਰ ਆਇਆ ਸੀ। 10.7.15 ਨੂੰ ਇਕ ਕਿਸ਼ਤ ਰਿਲੀਜ਼ ਹੋਈ ਹੈ ਅਤੇ 14.7.15 ਨੂੰ ਦੂਜੀ ਕਿਸ਼ਤ ਰਿਲੀਜ਼ ਹੋਈ ਹੈ। ਉਸ ਤੋਂ ਬਾਅਦ 21.11.15 ਨੂੰ ਵੀ ਰਿਲੀਜ਼ ਹੋਈ ਹੈ। ਇਹ ਅਲੱਗ ਅਲੱਗ ਡੇਟਾਂ ਨੂੰ ਰਿਲੀਜ਼ ਹੋਇਆ ਹੈ। ਥੋੜ੍ਹੀ ਜਿਹੀ ਡਿਲੇਅ ਜ਼ਰੂਰ ਹੋਈ ਹੈ, ਮੈਂ ਇਨ੍ਹਾਂ ਦੀ ਗੱਲ ਮੰਨਦਾ ਹਾਂ। ਅਸੀਂ ਡਾਇਰੈਕਸ਼ਨ ਦਿੱਤੀ ਹੋਈ ਹੈ ਕਿ ਸਭ ਤੋਂ ਪਹਿਲਾਂ ਕਿਤਾਬਾਂ, ਦੂਜੇ ਨੰਬਰ ਤੇ ਵਰਦੀਆਂ ਅਤੇ ਉਸ ਤੋਂ ਬਾਅਦ ਸੈਲਰੀ ਪੇ ਕਰਿਆ ਕਰਾਂਗੇ। ਇਹ ਡਾਇਰੈਕਸ਼ਨਜ਼ ਅੱਗੋਂ ਵਾਸਤੇ ਦੇ ਦਿੱਤੀਆਂ ਹਨ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇਹ ਜਿਹੜਾ ਕੁਐਸਚਨ ਆਇਆ ਹੈ, ਤੁਸੀਂ ਵੀ ਇਸ ਤੋਂ ਵਾਕਫ਼ ਹੋ। ਜਿਹੜੇ ਗਰੀਬ ਪਰਿਵਾਰ ਅਫੋਰਡ ਨਹੀਂ ਕਰ ਸਕਦੇ, ਉਨ੍ਹਾਂ ਨੂੰ ਵਰਦੀਆਂ ਦਿੱਤੀਆਂ ਜਾਂਦੀਆਂ ਹਨ। 100/- ਰੁਪਏ ਵਿੱਚ ਉਹ ਬੱਚੇ ਵੂਲਨ ਯੂਨੀਫਾਰਮ ਕਿਧਰੋਂ ਖਰੀਦ ਲੈਣਗੇ? ਇਹ ਉਨ੍ਹਾਂ ਦੀ ਗਰੀਬੀ ਦੇ ਨਾਲ ਬੜਾ ਘਟੀਆ ਕਿਸਮ ਦਾ ਮਜ਼ਾਕ ਹੈ। ਸਪੀਕਰ ਸਾਹਿਬ, we seek your protection. ਇਹ ਸਾਰੇ ਪੰਜਾਬ ਦਾ ਮਸਲਾ ਹੈ। ਨਾ ਇਹ ਬਾਜਵਾ ਸਾਹਿਬ ਦਾ ਮਸਲਾ ਹੈ, ਨਾ ਸੁਨੀਲ ਦਾ ਮਸਲਾ ਹੈ, ਇਹ ਸਾਰਿਆਂ ਦਾ ਮਸਲਾ ਹੈ। ਸਰਕਾਰ ਇਨ੍ਹਾਂ ਕੰਮਾਂ ਵੱਲ ਤਾਂ ਧਿਆਨ ਦੇਵੇ। We seek your protection. What is good governance? Is

this the Governance they are talking about? (Interruptions)

**ਮੰਤਰੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਯੂਨੀਫਾਰਮ ਵਾਸਤੇ 100/- ਰੁਪਿਆ ਨਹੀਂ ਬਲਕਿ 400/- ਰੁਪਏ ਦਿੱਤਾ ਜਾਂਦਾ ਹੈ। ਸਬੰਧਤ ਅਫ਼ਸਰ ਨੇ ਵੈਸੇ ਤਾਂ ਚੰਗਾ ਕੰਮ ਕੀਤਾ ਸੀ ਪਰ ਐਕਚੁਲੀ ਹੋਇਆ ਇਹ ਕਿ ਜਦੋਂ ਹੀ ਪੈਸੇ ਆਏ ਤਾਂ ਉਸ ਨੇ ਇਮੀਜੀਏਟਲੀ ਸਾਰਿਆਂ ਨੂੰ ਰਿਲੀਜ਼ ਕਰ ਦਿੱਤੇ ਤਾਂ ਕਿ ਉਹ ਆਪਣੀ ਟੈਂਡਰਿੰਗ ਦਾ ਕੰਮ ਸ਼ੁਰੂ ਕਰ ਸਕਣ ਅਤੇ ਨਾਲ ਹੀ ਇਹ ਕਿਹਾ ਗਿਆ ਕਿ in the mean time ਬਾਕੀ ਦਾ 75% ਪੈਸਾ ਵੀ ਦੇ ਦਿੱਤਾ ਜਾਵੇਗਾ ਪਰ ਅਖ਼ਬਾਰਾਂ ਵਿੱਚ ਖ਼ਬਰ ਇਹ ਲੱਗ ਗਈ ਕਿ ਪ੍ਰਤੀ ਵਿਦਿਆਰਥੀ 100/- ਰੁਪਿਆ ਵਰਦੀ ਲਈ ਰਿਲੀਜ਼ ਕੀਤਾ ਹੈ। ਅਸਲ ਵਿੱਚ ਵਰਦੀ ਲਈ 100/- ਰੁਪਿਆ ਰਿਲੀਜ਼ ਨਹੀਂ ਕੀਤਾ ਸੀ ਸਗੋਂ ਪਾਰਟ ਪੇਮੈਂਟ ਰਿਲੀਜ਼ ਕੀਤੀ ਸੀ। ਇਹ ਇੰਸਟ੍ਰਕਸ਼ਨ ਵੀ ਦਿੱਤੀ ਗਈ ਸੀ ਕਿ ਇਮੀਜੀਏਟਲੀ ਵਰਦੀ ਖਰੀਦਣ ਲਈ ਤਿਆਰੀ ਕਰ ਲਈ ਜਾਵੇ ਕਿਉਂਕਿ ਲੇਟ ਹੋ ਰਹੇ ਸੀ। ਇਹ ਕੁਮਿਟਮੈਂਟ ਕੀਤੀ ਗਈ ਸੀ ਕਿ ਜਿੰਨੇ ਸਮੇਂ ਵਿੱਚ ਟੈਂਡਰਿੰਗ ਦਾ ਕੰਮ ਪੂਰਾ ਹੁੰਦਾ ਹੈ, ਉਸ ਤੋਂ ਪਹਿਲਾਂ ਪੇਮੈਂਟ ਰਿਲੀਜ਼ ਕਰ ਦਿਆਂਗੇ। ਵੈਸੇ ਪ੍ਰਤੀ ਵਿਦਿਆਰਥੀ ਵਰਦੀ ਲਈ 400/- ਰੁਪਏ ਦੇ ਹਿਸਾਬ ਨਾਲ ਕੁੱਲ 65.85 ਕਰੋੜ ਰੁਪਿਆ ਰਿਲੀਜ਼ ਹੋ ਚੁੱਕਾ ਹੈ।

(ਇਸ ਸਮੇਂ ਰਾਣਾ ਗੁਰਮੀਤ ਸਿੰਘ ਸੋਢੀ ਅਤੇ ਸ਼੍ਰੀ ਸੁਨੀਲ ਜਾਖੜ ਸਪਲੀਮੈਂਟਰੀ ਲਈ ਆਪਣੀਆਂ ਸੀਟਾਂ ਤੇ ਖੜ੍ਹੇ ਸਨ।)

**ਮਾਨਯੋਗ ਸਪੀਕਰ:** ਵੈਸੇ 400/- ਰੁਪਿਆ ਪੂਰਾ ਪਹੁੰਚ ਗਿਆ ਹੈ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇੱਕ ਸਪਲੀਮੈਂਟਰੀ ਤਾਂ ਕਰਨ ਦਿਉ ਜੀ। ਅਸੀਂ ਕੋਈ ਇਲਜ਼ਾਮ ਲਗਾਉਣ ਵਾਸਤੇ ਖੜ੍ਹੇ ਨਹੀਂ ਹੋਏ। ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸਲ ਵਿੱਚ ਪ੍ਰਾਬਲਮ ਇਹ ਹੈ ਕਿ ਸੈਂਟਰ ਗੌਰਮਿੰਟ ਤੋਂ ਜੋ ਪੈਸਾ ਆਉਂਦਾ ਹੈ, ਸਟੇਟ ਗੌਰਮਿੰਟ ਉਸਨੂੰ ਖੁਰਦ-ਬੁਰਦ ਕਰ ਦਿੰਦੀ ਹੈ। ਸਰਦੀਆਂ ਵਿੱਚ ਮਿਲਣ ਵਾਲੀ ਵਰਦੀ ਮੌਕੇ ਤੇ ਤਾਂ ਦਿੱਤੀ ਨਹੀਂ, ਹੁਣ ਗਰਮੀਆਂ ਵਿੱਚ ਵਰਦੀ ਦਿੱਤੀ ਜਾ ਰਹੀ ਹੈ....

**ਮਾਨਯੋਗ ਸਪੀਕਰ :** ਸੋਢੀ ਜੀ, ਤੁਸੀਂ ਆਪਣੀ ਸਪਲੀਮੈਂਟਰੀ ਕਰੋ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ, ਇਨ੍ਹਾਂ ਨੇ ਕਿਹਾ ਹੈ ਕਿ ਪ੍ਰਤੀ ਵਿਦਿਆਰਥੀ

[ ਰਾਣਾ ਗੁਰਮੀਤ ਸਿੰਘ ਸੋਢੀ ]

ਵਰਦੀ ਲਈ 100/- ਰੁਪਿਆ ਨਹੀਂ ਸਗੋਂ 400/- ਰੁਪਿਆ ਦਿੱਤਾ ਗਿਆ ਹੈ। ਕੀ ਇਹ ਦੱਸਣਗੇ ਕਿ ਜਿਹੜੀ ਵਰਦੀ 400/- ਰੁਪਏ ਵਿੱਚ ਦਿੱਤੀ ਜਾਂਦੀ ਹੈ, ਉਸ ਵਿੱਚ ਕੀ ਕੀ ਇਨਕਲੂਡਿਡ ਹੈ? ਮੈਂ ਚਾਹਾਂਗਾ ਕਿ 400/- ਰੁਪਿਆ ਲੈ ਕੇ ਤੁਸੀਂ ਬਜ਼ਾਰ ਜਾ ਕੇ ਵਰਦੀ ਲਿਆਓ ਅਤੇ 400/- ਰੁਪਏ ਵਾਲੀ ਵਰਦੀ ਨਾਲ ਲਿਆ ਕੇ ਸੈਂਪਲ ਦੇ ਤੌਰ ਤੇ ਤੁਸੀਂ ਸਦਨ ਵਿੱਚ ਦਿਖਾ ਦਿਉ। ਸਪੀਕਰ ਸਾਹਿਬ, ਮੰਤਰੀ ਜੀ ਇਸ ਦਾ ਜਵਾਬ ਦੇ ਦੇਣ ਜੀ। 400/- ਰੁਪਏ ਵਿੱਚ ਅੱਜ ਕਲ੍ਹ ਕੀ ਬਣਦਾ ਹੈ ਜੀ?

**ਮੰਤਰੀ :** ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਗੱਲ ਨਾਲ ਸਹਿਮਤ ਹਾਂ। ਅਸੀਂ ਆਪ ਵੀ ਦਿੱਲੀ ਵਿਖੇ ਹੋਈਆਂ ਮੀਟਿੰਗਾਂ ਵਿੱਚ ਬੇਨਤੀ ਕੀਤੀ ਹੈ ਕਿ ਮਹਿੰਗਾਈ ਬਹੁਤ ਵੱਧ ਗਈ ਹੈ, ਘੱਟੋ ਘੱਟੋ 200/- ਰੁਪਿਆ ਹੋਰ ਵਧਾਉਣਾ ਚਾਹੀਦਾ ਹੈ। ਇਤਨੀ ਘੱਟ ਅਮਾਊਂਟ ਦੇ ਬਾਵਜੂਦ ਸਾਡੇ ਅਧਿਆਪਕ ਸਾਹਿਬਾਨ ਅਤੇ ਸਕੂਲ ਮੈਨੇਜਮੈਂਟ ਕਮੇਟੀਆਂ ਮਿਹਨਤ ਕਰਕੇ ਇਸ ਪੈਸੇ ਨਾਲ ਅੱਛੀ ਵਰਦੀ ਖਰੀਦ ਰਹੇ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਸਬੰਧੀ ਅਸੀਂ ਆਪ ਵੀ ਰਿਕੁਮੈਂਡੇਸ਼ਨ ਕੀਤੀ ਹੈ ਅਤੇ ਮੀਟਿੰਗਾਂ ਵਿੱਚ ਇਹ ਇਸ਼ੂ ਉਠਾਇਆ ਹੈ। ਬਾਕੀ ਸਟੇਟਾਂ ਵਲੋਂ ਵੀ ਇਸ ਸਬੰਧੀ ਰਿਕੁਮੈਂਡੇਸ਼ਨਾਂ ਆ ਰਹੀਆਂ ਹਨ ਲੇਕਿਨ ਗੌਰਮਿੰਟ ਆਫ ਇੰਡੀਆ ਦਾ ਨਾਰਮ ਫਿਕਸ ਹੈ। ਇਸ ਕਰਕੇ ਜਦੋਂ ਵੱਧ ਪੈਸਾ ਆ ਜਾਵੇਗਾ, ਅਸੀਂ ਵੱਧ ਦੇ ਦੇਵਾਂਗੇ।

**ਸ਼੍ਰੀ ਸੁਨੀਲ ਜਾਖੜ :** ਵਰਦੀ ਪੂਰੀ ਕਿਵੇਂ ਹੋਵੇਗੀ, ਇਹ ਤਾਂ ਮੰਤਰੀ ਜੀ ਤੋਂ ਪੁੱਛੋ?

**ਮਾਨਯੋਗ ਸਪੀਕਰ :** ਧੰਨਵਾਦ ਜੀ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਪੈਸਾ ਵਧਾ ਕੇ ਪ੍ਰਤੀ ਵਿਦਿਆਰਥੀ ਵਰਦੀ ਲਈ 1000/- ਰੁਪਿਆ ਕਰ ਦੇਣਾ ਚਾਹੀਦਾ ਹੈ ਜੀ।

**ਮਾਨਯੋਗ ਸਪੀਕਰ :** ਅਗਲਾ ਸਵਾਲ। ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ।

---

## ਗੜ੍ਹਸ਼ੰਕਰ ਤੋਂ ਸ੍ਰੀ ਅਨੰਦਪੁਰ ਸਾਹਿਬ ਸੜਕ ਦੀ ਮੁਰੰਮਤ ਕਰਨਾ

*2278. **ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ :** ਕੀ ਲੋਕ

ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਗੜ੍ਹਸ਼ੰਕਰ ਤੋਂ ਸ੍ਰੀ ਅਨੰਦਪੁਰ ਸਾਹਿਬ ਸੜਕ ਦੀ ਪਹਿਲਾਂ ਕਦੋਂ ਰਿਪੇਅਰ ਕੀਤੀ ਗਈ ਸੀ;

(ਅ) ਕੀ ਸੜਕ ਦੀ ਤਰਸਯੋਗ ਹਾਲਤ ਅਤੇ ਆਮ ਲੋਕਾਂ/ਸ਼ਰਧਾਲੂਆਂ ਨੂੰ ਹੋ ਰਹੀ ਭਾਰੀ ਅਸੁਵਿਧਾ ਨੂੰ ਧਿਆਨ ਵਿੱਚ ਰੱਖਦੇ ਹੋਏ ਇਸ ਸੜਕ ਨੂੰ ਤੁਰੰਤ ਰਿਪੇਅਰ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ,

(ੳ) ਗੜ੍ਹਸ਼ੰਕਰ ਤੋਂ ਸ੍ਰੀ ਅਨੰਦਪੁਰ ਸਾਹਿਬ ਸੜਕ ਦੀ ਲੰਬਾਈ 39.17 ਕਿ:ਮੀ: ਹੈ। ਕਿ:ਮੀ 0 ਤੋਂ 22.40 ਕਿ:ਮੀ: ਸੜਕ ਦੀ ਆਖਰੀ ਰਿਪੇਅਰ ਮਾਰਚ, 2010 ਵਿੱਚ ਹੋਈ ਸੀ। ਕਿ:ਮੀ: 22.40 ਤੋਂ 39.17 ਕਿ:ਮੀ: ਤੱਕ ਦੀ ਆਖਰੀ ਵਾਰ ਰਿਪੇਅਰ ਅਪ੍ਰੈਲ, 2014 ਵਿੱਚ ਹੋਈ ਸੀ।

(ਅ) ਹੁਣ ਇਸ ਸੜਕ ਦੀ ਕਿ:ਮੀ: 0 ਤੋਂ 22.40 ਤੱਕ ਦੀ ਰਿਪੇਅਰ ਦਾ ਕੰਮ ਚੱਲ ਰਿਹਾ ਹੈ ਅਤੇ ਇਸ ਨੂੰ 30 ਅਪ੍ਰੈਲ, 2016 ਤੱਕ ਮੁਕੰਮਲ ਕਰ ਲਿਆ ਜਾਵੇਗਾ। ਕਿ:ਮੀ: 22.40 ਤੋਂ 39.17 ਤੱਕ ਸੜਕ ਵਿੱਚ ਦਰਿਆ ਦੇ ਨਾਲ ਲਗਦੇ 3 ਕਿਲੋਮੀਟਰ ਹਿੱਸੇ ਵਿਚ ਭਾਰੀ ਟ੍ਰੈਫਿਕ ਨਾਲ ਪੈਚ ਪੈ ਗਏ ਹਨ ਜੋ ਕਿ 30 ਅਪ੍ਰੈਲ, 2016 ਤੱਕ ਰਿਪੇਅਰ ਕਰ ਦਿੱਤੇ ਜਾਣਗੇ।

**ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ, ਇਨ੍ਹਾਂ ਨੇ 30 ਅਪ੍ਰੈਲ ਤੱਕ ਸਾਰੀ ਸੜਕ ਦੀ ਰਿਪੇਅਰ ਕਰਨ ਵਾਸਤੇ ਆਸ਼ਵਾਸਨ ਦਿੱਤਾ ਹੈ ਅਤੇ ਨਾਲ ਹੀ ਮੰਤਰੀ ਜੀ ਨੇ ਮੰਨਿਆ ਹੈ ਕਿ ਦਰਿਆ ਦਾ ਇਲਾਕਾ ਹੋਣ ਕਰਕੇ ਤਿੰਨ ਕਿਲੋਮੀਟਰ ਵਿੱਚ ਪੈਚ ਪੈ ਗਏ ਹਨ। ਮੈਂ ਮੰਤਰੀ ਜੀ ਨੂੰ ਇਹ ਬੇਨਤੀ ਕਰਦਾ ਹਾਂ ਕਿ ਇਹ ਸੜਕ ਜਿਸ ਦੀ ਲੰਬਾਈ 39.17 ਹੈ, ਇਸ ਦੀ ਰਿਪੇਅਰ ਸਾਲ 2010 ਵਿੱਚ ਹੋਈ ਫੇਰ ਸਾਲ 2014 ਵਿੱਚ ਹੋਈ ਹੈ ਅਤੇ ਸਾਲ 2016 ਵਿੱਚ ਵੀ ਹੋ ਜਾਣੀ ਹੈ। ਇਹ ਸੜਕ ਰਿਪੇਅਰ ਤਾਂ ਹੋ ਜਾਂਦੀ ਹੈ ਪਰ 15 ਦਿਨ ਨਹੀਂ ਲੰਘਦੇ, ਇਸ ਸੜਕ ਤੇ ਵੱਡੇ ਵੱਡੇ ਖੱਡੇ ਪੈ ਜਾਂਦੇ ਹਨ। ਇੱਥੇ ਹਰ ਸਾਲ ਜਾਨੀ

[ ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ ]

ਅਤੇ ਮਾਲੀ ਨੁਕਸਾਨ ਹੁੰਦਾ ਹੈ। ਮੰਤਰੀ ਜੀ ਆਸ਼ਵਾਸਨ ਦਿਵਾਉਣ ਕਿ ਕੀ ਇਸ ਦਾ ਕੋਈ ਪੱਕਾ ਹੱਲ ਹੋ ਜਾਵੇਗਾ ਤਾਂ ਕਿ ਖੱਡੇ ਨਾ ਪੈਣ?

**ਮਾਨਯੋਗ ਸਪੀਕਰ :** ਵੈਸੇ ਇਹ ਗੱਲ ਇਨ੍ਹਾਂ ਦੇ ਮਹਿਕਮੇ ਨਾਲ ਕਨਸਰਨਡ ਨਹੀਂ ਹੈ।

**ਮੰਤਰੀ :** ਸਪੀਕਰ ਸਾਹਿਬ, ਇਹ ਸੜਕ ਨੈਸ਼ਨਲ ਹਾਈਵੇ ਘੋਸ਼ਿਤ ਹੋ ਚੁੱਕੀ ਹੈ। ਉਸ ਹਿਸਾਬ ਨਾਲ ਬਣ ਸਕਦੀ ਹੈ।

**ਸ਼੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਇਹ ਹੈ ਕਿ ਇਹ ਸੜਕ ਮੇਰੇ ਸ਼ਹਿਰ ਵਿਚੋਂ ਲੰਘਦੀ ਹੈ। ਬੰਗਾ ਤੋਂ ਗੜ੍ਹਸ਼ੰਕਰ ਵਾਲੀ ਇਹ ਉਹੀ ਸੜਕ ਹੈ, ਜਿਸ ਦੀ ਮੈਂ ਗੱਲ ਕਰ ਰਿਹਾ ਹਾਂ। ਇਹ ਸੜਕ ਬੰਗਾ, ਗੜ੍ਹਸ਼ੰਕਰ, ਸ੍ਰੀ ਅਨੰਦਪੁਰ ਸਾਹਿਬ, ਨੈਣਾ ਦੇਵੀ ਅਤੇ ਬਾਬਾ ਵਡਭਾਗ ਸਿੰਘ ਜੀ ਦੇ ਡੇਰੇ ਨੂੰ ਜਾਂਦੀ ਹੈ। ਜਿਹੜੀ ਭੁੱਲੇਵਾਲ ਰਾਠਾਂ ਜੀ ਨੇ ਗੱਲ ਕੀਤੀ ਹੈ, ਮੈਂ ਨਾਲ ਬਿਲਕੁਲ ਸਹਿਮਤ ਹਾਂ। ਇਹ ਸੜਕ ਚੌਥੀ ਵਾਰ ਰਿਪੇਅਰ ਹੋਣ ਜਾ ਰਹੀ ਹੈ। ਜਿਹੜੀ ਖੱਡੇ ਪੈਣ ਦੀ ਗੱਲ ਕਰ ਰਹੇ ਹਨ, ਆਪਾਂ ਸਾਰੇ ਹੀ ਜਾਣਦੇ ਹਾਂ ਕਿ ਉਥੋਂ ਰੇਤਾ-ਬਜਰੀ ਦੇ ਟਰੱਕ ਲੰਘਦੇ ਹਨ। ਰਾਤ ਨੂੰ ਚੋਰੀ ਰੇਤਾ ਲੈ ਕੇ ਜਿਹੜੇ ਹੈਵੀ ਟਰੱਕ ਉਸ ਰਸਤੇ ਤੋਂ ਲੰਘਦੇ ਹਨ, ਕੀ ਇਹ ਉਨ੍ਹਾਂ ਨੂੰ ਰੋਕਣ ਦੀ ਕੋਸ਼ਿਸ਼ ਕਰਨਗੇ?

**ਮਾਨਯੋਗ ਸਪੀਕਰ :** ਨਹੀਂ ਜੀ, please sit down.

**ਸ਼੍ਰੀ ਤਰਲੋਚਨ ਸਿੰਘ:** ** **

**Mr. Speaker:** Nothing should be recorded. Nothing is coming on record. Next Question.

-------

## ਨੋਟੀਫਾਈਡ ਏਰੀਆ ਕਮੇਟੀ ਨਵਾਂਗਾਉਂ/ਕਾਂਸਲ ਵਿੱਚ ਸੀਵਰੇਜ ਪਾਉਣਾ

***2290. ਸਰਦਾਰ ਜਗਮੋਹਨ ਸਿੰਘ ਕੰਗ:** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਚੰਡੀਗੜ੍ਹ ਦੇ ਨੇੜੇ ਖਰੜ ਹਲਕੇ ਵਿੱਚ ਐਨ.ਏ.ਸੀ ਨਵਾਂਗਾਉ/ਕਾਂਸਲ ਵਿੱਚ ਸੀਵਰੇਜ ਵਿਛਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸ ਦੇ ਵੇਰਵੇ ਦੱਸੋ?

** Not recorded as ordered by the Chair.

**ਸ਼੍ਰੀ ਅਨਿਲ ਜੋਸ਼ੀ :** ਨਗਰ ਪੰਚਾਇਤ, ਨਵਾਂ ਗਾਉਂ ਵਿਖੇ ਸੀਵਰੇਜ ਵਿਛਾਉਣ ਅਤੇ ਸੀਵਰੇਜ ਟਰੀਟਮੈਂਟ ਪਲਾਂਟ ਲਗਾਉਣ ਲਈ 43.15 ਕਰੋੜ ਰੁਪਏ ਦਾ ਪ੍ਰੋਜੈਕਟ ਬਣਾਇਆ ਗਿਆ ਸੀ ਅਤੇ ਇਸ ਮੰਤਵ ਲਈ ਪੰਜਾਬ ਮਿਉਂਸਪਲ ਇਨਫ੍ਰਾਸਟ੍ਰਕਚਰ ਡਿਵੈਲਪਮੈਂਟ ਕੰਪਨੀ (ਪੀ.ਐਮ.ਆਈ.ਡੀ.ਸੀ.) ਵੱਲੋਂ 16 ਕਰੋੜ ਰੁਪਏ ਪ੍ਰਵਾਨ ਕੀਤੇ ਗਏ ਸਨ ਪਰੰਤੂ ਸੀਵਰੇਜ ਟਰੀਟਮੈਂਟ ਪਲਾਂਟ ਲਈ ਜਗ੍ਹਾ ਉਪਲਬਧ ਨਾ ਹੋਣ ਕਾਰਨ ਇਸ ਕੰਮ ਨੂੰ ਸ਼ੁਰੂ ਨਹੀਂ ਕਰਵਾਇਆ ਜਾ ਸਕਿਆ। ਇਸ ਤੋਂ ਇਲਾਵਾ ਪੰਜਾਬ ਇਨਫ੍ਰਾਸਟ੍ਰਕਚਰ ਡਿਵੈਲਪਮੈਂਟ ਬੋਰਡ ਵੱਲੋਂ ਹੁਣ ਨਵੀਂ ਅਰਬਨ ਮਿਸ਼ਨ ਸਕੀਮ ਅਧੀਨ ਸੀਵਰੇਜ ਲਈ 23.87 ਕਰੋੜ ਰੁਪਏ ਪ੍ਰਵਾਨ ਕੀਤੇ ਗਏ ਹਨ ਪਰ ਸਕੀਮ ਐਸ.ਟੀ.ਪੀ. ਦੀ ਜ਼ਮੀਨ ਦਾ ਕਬਜ਼ਾ ਮਿਲਣ ਤੇ ਹੀ ਡੀਜ਼ਾਈਨ ਹੋ ਸਕੇਗੀ। ਸੀਵਰੇਜ ਟਰੀਟਮੈਂਟ ਪਲਾਂਟ ਲਈ ਜਗ੍ਹਾ ਐਕੁਆਇਰ ਕਰਨ ਦੀ ਪ੍ਰਕਿਰਿਆ ਕਾਨੂੰਨ ਮੁਤਾਬਕ ਜਾਰੀ ਹੈ, ਜਿਸ ਬਾਰੇ ਸਬੰਧਤ ਐਕਟ ਦੀ ਧਾਰਾ 11 ਅਧੀਨ ਅਧਿਸੂਚਨਾ ਮਿਤੀ 15 ਮਾਰਚ, 2016 ਨੂੰ ਜਾਰੀ ਕੀਤੀ ਜਾ ਚੁੱਕੀ ਹੈ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਨਵਾਂ ਗਾਓਂ ਅਤੇ ਕਾਂਸਲ ਪਿੰਡ ਪੰਜਾਬ ਵਿਧਾਨ ਸਭਾ ਦੇ ਬਿਲਕੁਲ ਪਿੱਛੇ ਪੈਂਦੇ ਹਨ, ਇਹ ਮੇਰਾ ਵਿਧਾਨ ਸਭਾ ਹਲਕਾ ਵੀ ਹੈ। ਤੁਸੀਂ ਵੀ ਕੋਸ਼ਿਸ਼ ਕੀਤੀ ਸੀ, ਉਥੇ ਐਮ.ਐਲ.ਏ. ਫਲੈਟ ਬਣ ਰਹੇ ਸੀ ਪਰ ਕਿਸੇ ਕਾਰਨ ਰੁਕ ਗਏ। 18 ਅਕਤੂਬਰ, 2006 ਨੂੰ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਵੇਲੇ ਦਾਸ ਨੇ ਜ਼ੋਰ ਲਗਾ ਕੇ ਐਨ.ਏ.ਸੀ. ਬਣਵਾਈ ਸੀ। ਅੱਜ 10 ਸਾਲ ਹੋ ਗਏ ਹਨ, ਵਿਕਾਸ ਦਾ ਕੋਈ ਨਾਮ ਨਿਸ਼ਾਨ ਨਹੀਂ ਹੈ। ਸਾਲ 2012 ਵਿਚ ਦਾਸ ਐਮ.ਐਲ.ਏ. ਬਣਿਆ। ਮੈਂ ਇਨ੍ਹਾਂ ਦੇ ਮਗਰ ਪੈ ਕੇ ਸਰਕਾਰ ਤੋਂ ਸੀਵਰੇਜ ਦਾ 8 ਕਰੋੜ ਰੁਪਿਆ ਦਿਵਾਇਆ। ਸਰਕਾਰ ਦੇ ਖਜ਼ਾਨੇ ਖਾਲੀ ਸੀ, ਜਿੰਨੇ ਵੀ ਵਿਕਾਸ ਵਾਸਤੇ ਪੈਸੇ ਮਿਲੇ ਸੀ, ਉਹ ਸਰਕਾਰ ਨੇ ਵਾਪਸ ਲੈ ਲਏ। ਅੱਜ ਤੱਕ ਉਥੇ ਕੋਈ ਪੈਸਾ ਨਹੀਂ ਗਿਆ, ਉਥੇ ਲੋਕ ਜ਼ਮੀਨ ਦੇਣ ਲਈ ਤਿਆਰ ਹਨ, ਮੈਂ ਲੋਕਲ ਐਮ.ਐਲ.ਏ. ਹਾਂ। ਉਥੇ ਸਰਕਾਰ ਦੀ ਅਣਗਹਿਲੀ ਕਾਰਨ ਸਾਰਾ ਕੰਮ ਖਰਾਬ ਹੋ ਰਿਹਾ ਹੈ ਜਦਕਿ ਉਥੇ 50 ਹਜ਼ਾਰ ਦੇ ਕਰੀਬ ਵਸੋਂ ਹੋ ਚੁੱਕੀ ਹੈ।

**Mr. Speaker :** Now put your supplementary.

**ਸਰਦਾਰ ਜਗਮੋਹਨ ਸਿੰਘ ਕੰਗ :** ਇਹ ਕਦੋਂ ਤੱਕ ਕਰਵਾ ਦੇਣਗੇ, ਮਿਤੀ ਬੱਧ ਸਮਾਂ ਦੱਸੋ।

**ਮੰਤਰੀ :** ਸਪੀਕਰ ਸਾਹਿਬ, ਮੈਂ ਅੱਗੇ ਵੀ ਮੈਂਬਰ ਸਾਹਿਬ ਨੂੰ ਦੱਸਿਆ ਸੀ ਕਿ ਉਸ ਜਗ੍ਹਾ ਦਾ ਝਗੜਾ ਚੱਲ ਰਿਹਾ ਸੀ, ਜਿਸ ਕਰਕੇ ਉਸ ਦਾ ਅਦਾਲਤ ਵਿਚ ਕੇਸ ਹੋ ਗਿਆ ਸੀ ਪਰ ਹੁਣ ਉਹ ਕੇਸ ਹੱਲ ਹੋ ਗਿਆ ਹੈ। ਮਿਤੀ 12.01.2015 ਨੂੰ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈਕੋਰਟ ਨੇ ਇਹ ਕੇਸ ਖਾਰਜ ਕਰ ਦਿੱਤਾ ਸੀ। ਸੋ, ਹੁਣ ਅਸੀਂ ਧਾਰਾ 11 ਅਧੀਨ ਨੋਟੀਫਿਕੇਸ਼ਨ ਮਿਤੀ 15.03.2016 ਨੂੰ ਜਾਰੀ ਕਰ ਦਿੱਤਾ ਹੈ। ਹੁਣ ਇਹ ਸਾਰੀ ਜ਼ਮੀਨ ਐਕਵਾਇਰ ਹੋ ਜਾਵੇਗੀ। ਅਸੀਂ ਸੀਵਰੇਜ ਟਰੀਟਮੈਂਟ ਪਲਾਂਟ ਡਿਜ਼ਾਇਨ ਕਰਨ ਤੋਂ ਬਾਅਦ ਹੀ ਸੀਵਰੇਜ ਪਾ ਸਕਾਂਗੇ। ਇਸ ਲਈ ਪੈਸੇ ਅਪਰੂਵ ਹੋ ਚੁੱਕੇ ਹਨ। ਅਸੀਂ ਜਲਦੀ ਹੀ ਇਹ ਕਰ ਰਹੇ ਹਾਂ।

**ਸਰਦਾਰ ਜਗਮੋਹਨ ਸਿੰਘ ਕੰਗ:** ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ੪ ਕਰੋੜ ਰੁਪਿਆ ਵਾਪਸ ਲੈ ਲਿਆ ਸੀ, ਕੀ ਉਹ ਵਾਪਸ ਦੇ ਦੇਣਗੇ?

**ਮੰਤਰੀ :** ਅਸੀਂ 23 ਕਰੋੜ 87 ਲੱਖ ਰੁਪਏ ਪ੍ਰਵਾਨ ਕੀਤੇ ਹਨ ਅਤੇ ਤੁਸੀਂ 8 ਕਰੋੜ ਦੀ ਗੱਲ ਕਰਦੇ ਹੋ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਇਹ ਪਹਿਲਾਂ 8 ਕਰੋੜ ਤਾਂ ਵਾਪਸ ਕਰ ਦੇਣ।

**ਮਾਨਯੋਗ ਸਪੀਕਰ :** ਉਨ੍ਹਾਂ ਨੇ ਪੈਸਾ ਤਿੰਨ ਗੁਣਾ ਵੱਧ ਕਰ ਦਿੱਤਾ ਹੈ। ਕੀ ਤੁਹਾਨੂੰ ਕੋਈ ਇਤਰਾਜ਼ ਹੈ?

**ਸਰਦਾਰ ਗੁਰਕੀਰਤ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਯੂਨੀਅਨ ਗੌਰਮਿੰਟ ਵੱਲੋਂ ਸਮਾਰਟ ਸਿਟੀ ਦੀ ਇਕ ਸਕੀਮ ਆਈ ਹੈ। ਜਿਸ ਤਹਿਤ ਪੰਜਾਬ ਦੇ 16 ਸ਼ਹਿਰ ਇਸ 'ਅਮਰਤ' ਸਕੀਮ ਤਹਿਤ ਲਿਆਂਦੇ ਗਏ ਹਨ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ 'ਅਮਰਤ' ਸਕੀਮ ਵਿਚ ਸਾਡਾ ਖੰਨਾ ਸ਼ਹਿਰ ਵੀ ਪੈਂਦਾ ਹੈ, ਉਥੇ ਵੀ ਸੀਵਰੇਜ ਦੀ ਬੜੀ ਵੱਡੀ ਸਮੱਸਿਆ ਹੈ, ਇਸ ਸਕੀਮ ਤਹਿਤ ਕੰਮ ਕਦੋਂ ਸ਼ੁਰੂ ਹੋ ਜਾਵੇਗਾ?

**ਮਾਨਯੋਗ ਸਪੀਕਰ :** ਨਹੀਂ ਜੀ, this is a separate question. Next question.

-------

## ਖਰੜ ਹਲਕੇ ਵਿੱਚ ਐਲੀਵੇਟਿਡ ਰੋਡ ਬਣਾਉਣਾ

***2288. ਸਰਦਾਰ ਜਗਮੋਹਨ ਸਿੰਘ ਕੰਗ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਕੀ ਖਰੜ ਹਲਕੇ ਵਿੱਚ ਮੋਹਾਲੀ ਬਾਰਡਰ ਤੋਂ ਬਲੌਂਗੀ ਅਤੇ ਬਲੌਂਗੀ ਤੋਂ ਖਾਨਪੁਰ ਤੱਕ ਐਲੀਵੇਟਿਡ ਸੜਕ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਏਜੰਸੀ ਦਾ ਨਾਮ ਕੀ ਹੈ ਜਿਸ ਨੂੰ ਇਹ ਕੰਮ ਅਲਾਟ ਕੀਤਾ ਗਿਆ ਹੈ ਅਤੇ ਇਸ ਪ੍ਰੋਜੈਕਟ ਦੀ ਅਨੁਮਾਨਤ ਲਾਗਤ ਕਿੰਨੀ ਹੈ ਅਤੇ ਇਸ ਨੂੰ ਕਦੋਂ ਤੱਕ ਮੁਕੰਮਲ ਕੀਤਾ ਜਾਵੇਗਾ?

(ਅ) ਕੀ ਉਕਤ ਸੜਕ ਨੂੰ ਪਿੱਲਰਾਂ ਜਾਂ ਸਾਲਿਡ ਬੇਸ ਉੱਤੇ ਉੱਚਾ ਕੀਤਾ ਜਾਵੇਗਾ ਅਤੇ ਇਸ ਦਾ ਰੂਟ ਅਤੇ ਸੜਕ ਦੇ ਦੋਨਾਂ ਪਾਸੇ ਸਰਵਿਸ ਲੇਨਾਂ ਦੀ ਚੌੜਾਈ ਕਿੰਨੀ ਹੋਵੇਗੀ?

(ੲ) ਸਰਕਾਰ ਦੁਆਰਾ ਉਕਤ ਐਲੀਵੇਟਿਡ ਸੜਕ ਦੀ ਉਸਾਰੀ ਲਈ ਮੋਹਾਲੀ ਤੋਂ ਖਰੜ ਮੁੱਖ ਸੜਕ ਦੇ ਨਾਲ ਨਾਲ ਕਿੰਨੀ ਜ਼ਮੀਨ ਐਕੁਆਇਰ ਕੀਤੀ ਗਈ ਹੈ ਅਤੇ ਕਿਸਾਨਾਂ ਨੂੰ ਉਕਤ ਜ਼ਮੀਨ ਲਈ ਪ੍ਰਤੀ ਏਕੜ ਕਿਸ ਦਰ ਨਾਲ ਮੁਆਵਜ਼ਾ ਦਿੱਤਾ ਗਿਆ ਹੈ ਅਤੇ ਕੀ ਕਿਸਾਨਾਂ ਨੂੰ ਮੁਆਵਜ਼ੇ ਦੀਆਂ ਅਦਾਇਗੀਆਂ ਕਰ ਦਿੱਤੀਆਂ ਗਈਆਂ ਹਨ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ, ਖਰੜ ਹਲਕੇ ਵਿੱਚ ਮੋਹਾਲੀ ਬਾਰਡਰ ਤੋਂ ਬਲੌਂਗੀ ਅਤੇ ਬਲੌਂਗੀ ਤੋਂ ਖਾਨਪੁਰ ਤੱਕ ਸੜਕ, ਜੋ ਕਿ ਨੈਸ਼ਨਲ ਹਾਈਵੇ-21 ਦਾ ਹਿੱਸਾ ਹੈ, ਨੂੰ ਅੱਪਗਰੇਡ ਕਰਨ ਦਾ ਕੰਮ ਭਾਰਤ ਸਰਕਾਰ ਵੱਲੋਂ ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ ਰਾਹੀਂ ਕਰਵਾਇਆ ਜਾ ਰਿਹਾ ਹੈ ਅਤੇ ਰਾਜ ਸਰਕਾਰ ਦੁਆਰਾ ਇਸ ਸਬੰਧੀ ਜਵਾਬ ਦੇਣਾ ਨਹੀ ਬਣਦਾ। ਫਿਰ ਵੀ ਪ੍ਰੋਜੈਕਟ ਡਾਇਰੈਕਟਰ, ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ, ਚੰਡੀਗੜ੍ਹ ਜੋ ਕਿ ਇਸ ਪ੍ਰੋਜੈਕਟ ਦੇ ਇੰਚਾਰਜ ਹਨ, ਤੋਂ ਜੋ ਜਵਾਬ ਪ੍ਰਾਪਤ ਕੀਤਾ ਗਿਆ ਹੈ, ਉਹ ਹੇਠ ਲਿਖੇ ਅਨੁਸਾਰ ਹੈ:-

(ੳ) ਜੀ ਹਾਂ, ਮੋਹਾਲੀ ਬਾਰਡਰ ਤੋਂ ਖਾਨਪੁਰ ਤੱਕ ਸੜਕ ਨੂੰ ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ (ਐਨ.ਐਚ.ਏ.ਆਈ) ਭਾਰਤ ਸਰਕਾਰ ਵੱਲੋਂ

[ ਲੋਕ ਨਿਰਮਾਣ (ਭ ਤੇ ਮ) ਮੰਤਰੀ ]

ਅੱਪਗਰੇਡ ਅਤੇ ਐਲੀਵੇਟਿਡ ਕੀਤਾ ਜਾ ਰਿਹਾ ਹੈ। ਪ੍ਰੋਜੈਕਟ ਡਾਇਰੈਕਟਰ, ਐਨ.ਐਚ.ਏ.ਆਈ, ਚੰਡੀਗੜ੍ਹ ਦੇ ਦੱਸਣ ਮੁਤਾਬਕ ਇਹ ਕੰਮ M/s L&T ਨੂੰ 368.50 ਕਰੋੜ ਰੁਪਏ ਦਾ ਅਲਾਟ ਹੋਇਆ ਹੈ। ਇਸ ਦੀ ਅਨੁਮਾਨਤ ਲਾਗਤ 447.29 ਕਰੋੜ ਰੁਪਏ ਹੈ। ਇਹ ਕੰਮ ਸ਼ੁਰੂ ਹੋਣ ਦੀ ਮਿਤੀ ਅਜੇ ਨਿਰਧਾਰਤ ਨਹੀਂ ਹੋਈ ਹੈ। ਐਨ.ਐਚ.ਏ.ਆਈ ਦੇ ਦੱਸਣ ਮੁਤਾਬਕ ਕੰਮ ਸ਼ੁਰੂ ਹੋਣ ਦੀ ਮਿਤੀ ਨਿਰਧਾਰਤ ਹੋਣ ਉਪਰੰਤ ਇਹ ਕੰਮ 30 ਮਹੀਨਿਆਂ ਵਿੱਚ ਮੁਕੰਮਲ ਹੋਵੇਗਾ।

(ਅ) ਇਹ ਪ੍ਰੋਜੈਕਟ ਚੰਡੀਗੜ੍ਹ ਵਿਖੇ ਸੈਕਟਰ 39 ਦੇ ਗੋਲ ਚੱਕਰ ਤੋਂ ਸ਼ੁਰੂ ਹੋ ਕੇ ਪਿੰਡ ਖਾਨਪੁਰ ਤੱਕ ਮੌਜੂਦਾ ਰੂਟ ਉੱਪਰ ਬਣਨਾ ਹੈ। ਸੈਕਟਰ 39 ਦੇ ਗੋਲ ਚੱਕਰ ਤੋਂ ਬਲੌਂਗੀ ਦੀਆਂ ਲਾਈਟਾਂ ਤੱਕ 2.60 ਕਿਲੋਮੀਟਰ ਲੰਬਾ ਅਤੇ ਫਿਰ ਖਰੜ ਬੱਸ ਸਟੈਂਡ ਤੋ ਖਾਨਪੁਰ ਮੋੜ ਤੱਕ 1 ਕਿਲੋਮੀਟਰ ਲੰਬਾ ਫਲਾਈਓਵਰ ਪਿੱਲਰਾਂ ਉੱਪਰ ਬਣਾਉਣ ਦੀ ਤਜਵੀਜ਼ ਹੈ। ਇਸ ਤੋਂ ਇਲਾਵਾ ਦੋ ਵਹੀਕਲ ਅੰਡਰ ਪਾਸ, ਇਕ ਦਾਊਂ ਪਿੰਡ ਨੂੰ ਜਾਂਦੀ ਸੜਕ ਉਪਰ (ਕਿਲੋਮੀਟਰ 4.475) ਅਤੇ ਦੂਜਾ ਖਰੜ ਸ਼ਹਿਰ ਵਿੱਚ ਬਾਂਸਾਂ ਦੀ ਚੁੰਗੀ ਚੌਕ ਤੇ (ਕਿਲੋਮੀਟਰ 7.340) ਬਣਾਉਣ ਦੀ ਤਜਵੀਜ਼ ਹੈ। ਸੜਕ ਦੇ ਦੋਨੋਂ ਪਾਸੇ ਔਸਤਨ 7.5 ਮੀਟਰ ਚੌੜੀ ਸਰਵਿਸ ਰੋਡ ਬਣਾਉਣ ਦੀ ਤਜਵੀਜ਼ ਹੈ।

(ੲ) ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ ਦੇ ਦੱਸਣ ਮੁਤਾਬਿਕ ਇਸ ਸੜਕ ਦੀ ਉਸਾਰੀ ਲਈ ਮੋਹਾਲੀ ਤੋਂ ਖਰੜ ਮੁੱਖ ਸੜਕ ਦੇ ਨਾਲ ਨਾਲ 9 ਪਿੰਡਾਂ ਦੀ ਜ਼ਮੀਨ ਐਕੁਆਇਰ ਕੀਤੀ ਜਾ ਰਹੀ ਹੈ ਅਤੇ ਐਸ.ਡੀ.ਐਮ. ਕਮ ਭੌਂ ਪ੍ਰਾਪਤੀ ਅਫ਼ਸਰ, ਮੋਹਾਲੀ ਵੱਲੋਂ ਦਿੱਤੇ ਗਏ ਅਵਾਰਡ ਅਨੁਸਾਰ ਰੇਟਾਂ ਦੀ ਡਿਟੇਲ ਹੇਠ ਅਨੁਸਾਰ ਹੈ।

| ਲੜੀ ਨੰ: | ਪਿੰਡ ਦਾ ਨਾਮ | ਭੌਂ-ਪ੍ਰਾਪਤੀ ਕਨਾਲ-ਮਰਲਾ-ਵਿੱਘੇ-ਵਿਸਵੇ ਵਿੱਚ | ਪ੍ਰਤੀ ਏਕੜ ਦੋਹਰਾਏ ਰੇਟ | ਟਿੱਪਣੀ |
|---|---|---|---|---|
| 1 | ਬਲੌਂਗੀ | 12 ਕ -11-ਮ | 3.08 ਕਰੋੜ | ਅਵਾਰਡ ਨੈਸ਼ਨਲ |
| 2 | ਬੱਲੋ ਮਾਜਰਾ | 12 ਕ -11 3/4 ਮ | 2.32 ਕਰੋੜ | ਹਾਈਵੇ ਅਥਾਰਟੀ |
| 3 | ਦਾਊਂ | 15 ਕ-0 -ਮ | 2.72 ਕਰੋੜ | ਆਫ ਇੰਡੀਆ ਵੱਲੋ |

| | | | | |
|---|---|---|---|---|
| 4 | ਦੇਸੂਮਾਜਰਾ | 14 ਕ -4 ਮ | 3.15 ਕਰੋੜ | ਮਨਜ਼ੂਰ ਕੀਤਾ ਜਾ ਚੁੱਕਾ |
| 5 | ਫਤਹਿਉਲਾਪੁਰ | 8 ਕ-18 ਮ | 3.15 ਕਰੋੜ | ਹੈ ਅਤੇ ਮੁਆਵਜ਼ਾ ਉਪ |
| 6 | ਮੁੰਡੀ ਖਰੜ | 16 ਕ-13¼ ਮ | 3.15 ਕਰੋੜ | ਮੰਡਲ ਮੈਜਿਸਟ੍ਰੇਟ, |
| 7 | ਖਰੜ | 67 ਕ -16 ਮ | 3.15 ਕਰੋੜ | ਮੋਹਾਲੀ ਕੋਲ ਜਮ੍ਹਾਂ |
| 8 | ਖਾਨਪੁਰ | 68 ਬੀ-1½ -ਬੀ | 3.15 ਕਰੋੜ | ਕਰਵਾ ਦਿੱਤਾ ਗਿਆ |
| 9 | ਬਡ ਮਾਜਰਾ | 10 ਕ -19 -ਮ | 2.75 ਕਰੋੜ | ਹੈ। |

ਇਨ੍ਹਾਂ ਰੇਟਾਂ ਤੋਂ ਇਲਾਵਾ ਜ਼ਮੀਨ ਅਧਿਗ੍ਰਹਿਣ ਕਰਨ ਦੇ ਸਮੱਰਥ ਅਧਿਕਾਰੀ ਵੱਲੋ 100% ਉਜਾੜਾ ਭੱਤਾ ਅਤੇ 12% ਵਿਆਜ (3-ਏ ਨੋਟੀਫਿਕੇਸ਼ਨ ਦੇ ਸਮੇਂ ਤੋ ਅਵਾਰਡ ਦੀ ਮਿਤੀ ਤੱਕ) ਘੋਸ਼ਿਤ ਕੀਤਾ ਗਿਆ ਹੈ।

ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ ਵੱਲੋਂ ਇਸ ਸਬੰਧੀ ਕੁੱਲ 201.58 ਕਰੋੜ ਰੁਪਏ ਐਸ.ਡੀ.ਐਮ. ਕਮ ਭੌਂ ਪ੍ਰਾਪਤੀ ਅਫਸਰ, ਮੋਹਾਲੀ ਕੋਲ ਜਮ੍ਹਾਂ ਕਰਵਾ ਦਿੱਤੀ ਗਈ ਹੈ ਅਤੇ ਉਨ੍ਹਾਂ ਵੱਲੋਂ ਇਹ ਮੁਆਵਜ਼ਾ ਵੰਡਣ ਦੀ ਪ੍ਰਕ੍ਰਿਆ ਜਾਰੀ ਹੈ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਅੱਜ ਦੇ ਅਖ਼ਬਾਰਾਂ ਵਿੱਚ ਛਪਿਆ ਹੈ, ਮੇਰੇ ਸਾਥੀ ਸਰਦਾਰ ਬਲਬੀਰ ਸਿੰਘ ਸਿੱਧੂ ਜੀ ਨੇ ਗਡਕਰੀ ਸਾਹਿਬ ਨੂੰ ਇਸ ਸਬੰਧੀ ਬੇਨਤੀ ਕੀਤੀ ਹੈ ਕਿਉਂਕਿ ਬੜਾ ਰੌਲਾ ਪਿਆ ਹੋਇਆ ਹੈ ਕਿ ਗੁਰੂਦੁਆਰਾ ਸਾਹਿਬ, ਫੇਜ਼ 6 ਉਸ ਪ੍ਰੋਜੈਕਟ ਵਿੱਚ ਆ ਰਿਹਾ ਹੈ। ਉਨ੍ਹਾਂ ਨੇ ਐਸ਼ੋਰੈਂਸ ਦਿੱਤੀ ਹੈ ਕਿ ਪੁਲ ਸੈਕਟਰ-39 ਤੋਂ ਨਹੀਂ, ਬਲੌਂਗੀ ਤੋਂ ਸ਼ੁਰੂ ਹੋਏਗਾ। ਮੰਤਰੀ ਜੀ ਕਹਿ ਰਹੇ ਹਨ ਕਿ ਯੂ.ਟੀ. ਬਾਰਡਰ ਤੋਂ ਸ਼ੁਰੂ ਹੋਏਗਾ। ਦੂਜਾ, ਮੇਰੀ ਬੇਨਤੀ ਹੈ ਕਿ ਜਿਹੜਾ ਪੁਲ ਅੱਗੇ ਜਾਣਾ ਹੈ ਉਹ ਬਸ ਸਟੈਂਡ ਤੋਂ ਖਾਨਪੁਰ ਰੋਡ ਨੂੰ ਜਾਏਗਾ ਕਿ ਹਸਪਤਾਲ ਰੋਡ ਨੂੰ ਜਾਏਗਾ, ਉਸ ਦਾ ਰੂਟ ਕੀ ਹੋਏਗਾ?

**ਮੰਤਰੀ :** ਸਪੀਕਰ ਸਾਹਿਬ, ਜਿਹੜਾ ਤਾਂ ਮਨਜ਼ੂਰ ਹੋ ਚੁੱਕਿਆ ਹੈ ਉਹ ਮੈਂ ਇਨ੍ਹਾਂ ਨੂੰ ਦੱਸ ਦਿੱਤਾ ਹੈ। ਹੁਣ ਲੋਕਾਂ ਦੀ ਜਿਹੜੀ ਮੰਗ ਹੈ, ਉਸ ਮੁਤਾਬਿਕ ਸੈਕਟਰ-39, ਚੰਡੀਗੜ੍ਹ ਤੋਂ ਮੈਕਸ ਹਸਪਤਾਲ ਤੱਕ ਸੜਕ ਦੀ ਲੰਬਾਈ ਲਗਭਗ 600 ਮੀਟਰ ਹੈ, ਜਿਹੜੀ ਕਿ ਯੂ.ਟੀ. ਚੰਡੀਗੜ੍ਹ ਵਿੱਚ ਆਉਂਦੀ ਹੈ। ਯੂ.ਟੀ. ਚੰਡੀਗੜ੍ਹ ਵੱਲੋਂ ਆਪਣੇ ਏਰੀਏ ਵਿੱਚ ਸੜਕ ਨੂੰ ਉਚਾ ਚੁੱਕਣ ਲਈ ਕਾਰਬੂਜ਼ੀਅਰ ਦੇ ਸਿਧਾਂਤਾਂ ਅਨੁਸਾਰ ਮਨਜ਼ੂਰੀ ਨਹੀਂ ਦਿੱਤੀ ਗਈ। ਇਸ ਤੋਂ ਇਲਾਵਾ ਸਿਵਲ ਹਸਪਤਾਲ,ਮੋਹਾਲੀ ਕੋਲ ਵਸਦੇ ਲੋਕਾਂ ਵੱਲੋਂ ਵੀ ਇਸ ਸੜਕ ਨੂੰ ਸੈਕਟਰ-39, ਚੰਡੀਗੜ੍ਹ ਦੇ ਗੋਲ ਚੱਕਰ ਦੀ ਬਜਾਏ ਦਾਰਾ ਸਟੂਡੀਓ, ਮੋਹਾਲੀ

[ ਲੋਕ ਨਿਰਮਾਣ (ਭ ਤੇ ਮ) ਮੰਤਰੀ ]

ਤੋਂ ਉੱਚਾ ਚੁੱਕਣ ਸਬੰਧੀ ਵਾਰ ਵਾਰ ਬੇਨਤੀ ਕੀਤੀ ਜਾ ਰਹੀ ਹੈ। ਉਪਰੋਕਤ ਕਾਰਨਾਂ ਨੂੰ ਧਿਆਨ ਵਿੱਚ ਰੱਖਦੇ ਹੋਏ ਲੋਕ ਨਿਰਮਾਣ ਵਿਭਾਗ ਵੱਲੋਂ ਨੈਸ਼ਨਲ ਹਾਈਵੇਅ ਅਥਾਰਟੀ ਆਫ ਇੰਡੀਆ ਨੂੰ ਲੋੜੀਂਦੀ ਤਬਦੀਲੀ ਕਰਨ ਦੀ ਬੇਨਤੀ ਕੀਤੀ ਜਾ ਰਹੀ ਹੈ।

**ਸਰਦਾਰ ਜਗਮੋਹਨ ਸਿੰਘ ਕੰਗ :** ਸਰ, ਮੇਰੇ ਦੂਜੇ ਸਵਾਲ ਦਾ ਜਵਾਬ ਤਾਂ ਰਹਿ ਹੀ ਗਿਆ ਹੈ। ਸਪੀਕਰ ਸਾਹਿਬ, ਕੀ ਇਹ ਐਲੀਵੇਟਿਡ ਪੁਲ ਖਰੜ ਬੱਸ ਸਟੈਂਡ ਤੋਂ ਖਾਨਪੁਰ ਨੂੰ ਜਾਏਗਾ ਕਿ ਦੂਜੇ ਪਾਸੇ ਹਸਪਤਾਲ ਰੋਡ ਤੇ ਜਾਏਗਾ? ਰੂਟ ਦੀ ਕੀ ਅਲਾਇਨਮੈਂਟ ਹੈ?

**ਮਾਨਯੋਗ ਸਪੀਕਰ :** ਰੂਟ ਦੀ ਅਲਾਇਨਮੈਂਟ ਲਈ ਪੁੱਛਦੇ ਹਨ। ਰੂਟ ਦੀ ਕੀ ਅਲਾਇਨਮੈਂਟ ਹੈ?

**ਮੰਤਰੀ:** ਸਪੀਕਰ ਸਾਹਿਬ, ਬੱਸ ਸਟੈਂਡ ਤੋਂ ਇੱਕ ਲੁਧਿਆਣਾ ਨੂੰ ਖਾਨਪੁਰ ਸਾਈਡ ਤੋਂ ਅਤੇ ਦੂਜਾ ਕੁਰਾਲੀ ਰੋਡ ਤੇ ਹੈ, ਇਹ ਦੋ ਰੂਟ ਹਨ।

**ਸਰਦਾਰ ਜਗਮੋਹਨ ਸਿੰਘ ਕੰਗ:** ਸਪੀਕਰ ਸਾਹਿਬ, ਉਹ ਤਾਂ ਇਕੋ ਹੀ ਗੱਲ ਹੋਈ। ਇਹ ਦੋ ਰੂਟ ਤਾਂ ਨਹੀਂ ਹੋਏ?

**ਮੰਤਰੀ :** ਇੱਕ ਸਿੱਧੀ ਸੜਕ ਹੈ ਜੋ ਕਿ ਰੋਪੜ ਨੂੰ ਜਾਂਦੀ ਹੈ ਅਤੇ ਇੱਕ ਖਾਨਪੁਰ ਨੂੰ ਜਾਂਦੀ ਹੈ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਜਿਹੜੀ ਸੜਕ ਬਸ ਸਟੈਂਡ ਤੋਂ ਹਸਪਤਾਲ ਰੋਡ ਨੂੰ ਹੋ ਕੇ ਜਾਂਦੀ ਹੈ, ਕੀ ਉਥੇ ਬਣੇਗਾ ਜੀ?

**ਮੰਤਰੀ:** ਜਿਹੜਾ ਤੁਸੀਂ ਬਾਅਦ ਵਿੱਚ ਪਰਪੋਜ਼ ਕਰਵਾਇਆ ਹੈ, ਉਹ ਨਹੀਂ ਹੈ। ਪਹਿਲਾਂ ਵਾਲਾ ਹੈ।

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ ਖ਼ਤਮ ਹੁੰਦਾ ਹੈ। ਬਾਕੀ ਦੇ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉਤਰ ਦਿੱਤੇ ਗਏ ਸਮਝੇ ਜਾਣ।

-------

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਸੜਕਾਂ ਦੀ ਉਸਾਰੀ/ਮੁਰੰਮਤ ਕਰਨਾ

*2406. **ਸਰਦਾਰ ਅਜਾਇਬ ਸਿੰਘ ਭੱਟੀ :** ਕੀ ਖੇਤੀਬਾੜੀ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਸਾਲ 2016-17 ਦੌਰਾਨ ਹਲਕਾ ਭੁਚੋ ਮੰਡੀ ਵਿੱਚ ਨਵੀਆਂ ਲਿੰਕ ਸੜਕਾਂ ਬਣਾਉਣ ਦੀ ਤਜਵੀਜ਼ ਰੱਖਦੀ ਹੈ; ਜੇਕਰ ਤਜਵੀਜ਼ ਰੱਖਦੀ ਹੈ ਤਾਂ ਕੁੱਲ ਕਿੰਨੇ ਕਿਲੋਮੀਟਰ ਨਵੀਆਂ ਲਿੰਕ ਸੜਕਾਂ ਬਣਾਈਆਂ ਜਾਣਗੀਆਂ ਅਤੇ ਅਜਿਹੀਆਂ ਸੜਕਾਂ ਦੇ ਨਾਮ ਕੀ ਹਨ?

**ਸਰਦਾਰ ਤੋਤਾ ਸਿੰਘ :** ਸਾਲ 2016-17 ਦੌਰਾਨ ਹਲਕਾ ਭੁਚੋ ਮੰਡੀ ਵਿੱਚ ਨਵੀਆਂ ਲਿੰਕ ਸੜਕਾਂ ਬਣਾਉਣ ਦੀ ਕੋਈ ਤਜਵੀਜ਼ ਹਾਲ ਦੀ ਘੜੀ ਵਿਚਾਰ ਅਧੀਨ ਨਹੀਂ ਹੈ।

-------

## ਜ਼ਿਲ੍ਹਾ ਪਠਾਨਕੋਟ ਦੇ ਸਰਕਾਰੀ ਕੰਨਿਆ ਸੀਨੀਅਰ ਸੈਕੰਡਰੀ ਸਕੂਲ ਵਿੱਚ ਸਾਇੰਸ ਗਰੁੱਪ ਚਾਲੂ ਕਰਨਾ

***2424. ਸ਼੍ਰੀਮਤੀ ਸੀਮਾ ਕੁਮਾਰੀ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਪਠਾਨਕੋਟ ਦੇ ਸਰਕਾਰੀ ਕੰਨਿਆ ਸੀਨੀਅਰ ਸੈਕੰਡਰੀ ਸਕੂਲ, ਬੇਗੋਵਾਲ (ਤਾਰਾਗੜ੍ਹ) ਵਿੱਚ ਇਸ ਸਾਲ ਸਾਇੰਸ ਗਰੁੱਪ ਸ਼ੁਰੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ?

**ਡਾਕਟਰ ਦਲਜੀਤ ਸਿੰਘ ਚੀਮਾ :** ਨਹੀਂ ਜੀ।

------

## MATTERS RAISED DURING ZERO HOUR

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਪਹਿਲਾਂ ਬਾਕੀ ਮੈਂਬਰਾਂ ਨੂੰ ਟਾਈਮ ਦੇ ਦਿਉ, ਮੈਨੂੰ ਬਾਅਦ ਵਿੱਚ ਦੇ ਦੇਣਾ ਜੀ।

**ਮਾਨਯੋਗ ਸਪੀਕਰ :** ਤੁਸੀਂ ਪਹਿਲਾਂ ਲੈ ਲਉ ਜੀ, ਤੁਸੀਂ ਲੀਡਰ ਆਫ ਦਿ ਆਪੋਜ਼ੀਸ਼ਨ ਹੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਨਹੀਂ ਜੀ, ਇਨ੍ਹਾਂ ਤੋਂ ਬਾਅਦ ਲੈ ਲਵਾਂਗਾ ਜੀ।

**ਮਾਨਯੋਗ ਸਪੀਕਰ :** ਠੀਕ ਹੈ। ਜਾਖੜ ਸਾਹਿਬ ਪਹਿਲਾਂ ਬੋਲ ਲੈਣ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਵੀ ਬੋਲਣਾ ਹੈ ਜੀ।

**ਮਾਨਯੋਗ ਸਪੀਕਰ :** ਮੈਂ ਕਿਹੜਾ ਕਿਹਾ ਹੈ ਕਿ ਨਾ ਬੋਲੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਇਨ੍ਹਾਂ ਸਾਰਿਆਂ ਤੋਂ ਬਾਅਦ ਮੈਨੂੰ ਟਾਈਮ ਦੇ ਦਿਉਗੇ?

**ਮਾਨਯੋਗ ਸਪੀਕਰ :** ਤੁਸੀਂ ਘਬਰਾਉ ਨਾ। Please leave it to me ਕਿ ਕਿਸ ਨੂੰ ਟਾਈਮ ਦੇਣਾ ਹੈ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਹੁਣ ਤਾਂ ਸਿਫਾਰਸ਼ ਕਰ ਦਿੱਤੀ ਹੈ।

**Mr. Speaker :** Please leave it to me ਕਿ ਕਿਸ ਨੂੰ ਟਾਈਮ ਦੇਣਾ ਹੈ। You have to catch the eye of the Speaker.

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇਕ ਬੜਾ ਅਹਿਮ ਮੁੱਦਾ ਹੈ, ਇਹ ਸਾਰੇ ਹਿੰਦੁਸਤਾਨ ਨਾਲ ਰਿਲੇਟਿਡ ਤਾਂ ਹੈ ਹੀ, ਨਾਲ ਹੀ ਇਹ ਪੰਜਾਬ ਦਾ ਵੀ ਬੜਾ ਸੀਰੀਅਸ ਮੁੱਦਾ ਹੈ। ਸਪੀਕਰ ਸਾਹਿਬ, ਪਿਛਲੇ ਦੋ ਹਫ਼ਤੇ ਤੋਂ ਸਵਰਣਕਾਰ ਬਿਰਾਦਰੀ ਦੇ ਸਾਡੇ ਸਾਰੇ ਲੋਕ ਦੁਕਾਨਾਂ ਬੰਦ ਕਰਕੇ ਧਰਨੇ ਤੇ ਬੈਠੇ ਹਨ, regarding excise duty ਜਿਹੜੀ ਲਗਾਈ ਹੈ। ਸੋਨੇ ਦਾ ਕੰਮ ਕਰਨ ਵਾਲੇ ਸਵਰਣਕਾਰਾਂ ਉੱਪਰ ਜਿਹੜੀ ਐਕਸਾਈਜ਼ ਡਿਊਟੀ ਲਗਾਈ ਗਈ ਹੈ, ਉਸ ਦਾ ਪ੍ਰੋਟੈਸਟ ਕਰਨ ਵਾਸਤੇ ਸਾਰੇ ਸਵਰਣਕਾਰ ਧਰਨੇ ਤੇ ਬੈਠੇ ਹਨ। 25,000 ਦੇ ਕਰੀਬ ਉਹ ਬੰਦੇ, those who employ the people, three lac people are directly affected. ਅਸੀਂ ਇੱਕ ਪਾਸੇ ਸਕਿੱਲ ਇੰਡੀਆ ਅਤੇ ਸਕਿੱਲ ਡਿਵੈਲਪਮੈਂਟ ਸੈਂਟਰ ਦੀ ਗੱਲ ਕਰਦੇ ਹਾਂ। ਉਹ ਵਿਚਾਰੇ ਜਿਹੜੇ ਕਾਰੀਗਰ ਹੀ ਹਨ, they are not denying to pay. ਸਾਡੀ ਗੁੱਡ ਗਵਰਨੈਂਸ ਦਾ ਹਿੱਸਾ ਹੈ ਕਿ ਅਸੀਂ ਇੰਸਪੈਕਟਰੀ ਰਾਜ ਖਤਮ ਕਰਾਂਗੇ। All they are protesting against ਇੰਸਪੈਕਟਰੀ ਰਾਜ। ਉਹ ਕਹਿੰਦੇ ਹਨ ਕਿ ਸਾਡੇ ਤੋਂ ਪੈਸੇ ਲੈ ਲਉ ਅਤੇ ਇਹ ਖ਼ਤਮ ਕਰਵਾਉ। ਦੂਜਾ ਇਨ੍ਹਾਂ ਨੇ ਇਹ ਕਰ ਦਿੱਤਾ ਹੈ ਕਿ ਜੇਕਰ ਕੋਈ 2 ਲੱਖ ਤੋਂ ਜ਼ਿਆਦਾ ਅਮਾਊਂਟ ਦਾ ਸੋਨਾ ਖਰੀਦਦਾ ਹੈ ਤਾਂ ਉਸ ਲਈ ਪੈਨ ਕਾਰਡ ਜ਼ਰੂਰੀ ਹੈ। 2 ਲੱਖ ਦਾ ਸੋਨਾ ਤਾਂ ਉਹੀ ਖਰੀਦੇਗਾ ਜਿਹੜਾ ਵੱਡਾ ਸ਼ਾਹੂਕਾਰ ਹੋਵੇਗਾ। ਉਨ੍ਹਾਂ ਨੇ ਤਾਂ ਕਰੋੜਾਂ ਦੇ ਹੀਰੇ ਖਰੀਦਣੇ ਹੁੰਦੇ ਹਨ, ਉਹ ਸੋਨਾ ਤਾਂ ਖਰੀਦਦੇ ਹੀ ਨਹੀਂ। ਸਪੀਕਰ ਸਾਹਿਬ, ਇਸ ਵਿੱਚ ਕਰੈਡਿਟ ਲੈਣ ਦਾ ਰੌਲਾ ਨਹੀਂ ਹੈ। ਮੈਂ ਮਤਾ ਬਣਾ ਕੇ ਲੈ ਕੇ ਆਇਆ ਹਾਂ, ਚਾਹੇ ਡਿਪਟੀ

ਸੀ.ਐਮ. ਸਾਹਿਬ ਮੂਵ ਕਰ ਦੇਣ। Let the House unanimously resolve to the Centre Government that these provisions for excise duty as well as for this PAN Card requirement may be waived off. ਤਿੰਨ ਲੱਖ ਬੰਦੇ ਦੋ ਹਫ਼ਤਿਆਂ ਤੋਂ ਧਰਨੇ ਤੇ ਬੈਠੇ ਹਨ। Speaker Sahib, with your permission, I or they can move it. That is not a problem. ਤੁਸੀਂ ਕੰਸਿਡਰ ਕਰ ਲਉ, ਜੇਕਰ ਤੁਸੀਂ ਠੀਕ ਸਮਝੋ, ਮੈਂ ਮੂਵ ਕਰ ਦਿੰਦਾ ਹਾਂ। If the government approves it, otherwise there should not be any kind of objection to it. Since Deputy CM Sahib is sitting here.

ਅਗਲੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਅਮਰਨਾਥ ਯਾਤਰਾ ਤੇ ਬਹੁਤ ਸਾਰੇ ਸ਼ਰਧਾਲੂ ਜਾਂਦੇ ਹਨ। They have to get medical fitness certificate and ਉਨ੍ਹਾਂ ਦਾ ਐਕਸਰੇ, ਈ.ਸੀ.ਜੀ. ਕਰਨ ਵਾਸਤੇ Rs. 150/- is being charged for it. ਸਿਰਫ਼ 150 ਰੁਪਏ ਦਾ ਮਸਲਾ ਹੈ, ਇਹ ਚੈਕਅੱਪ ਸਰਕਾਰੀ ਹਸਪਤਾਲਾਂ ਵਿੱਚ ਹੁੰਦਾ ਹੈ। Would the Government consider for waiving that off? ਜਿੱਥੇ ਅਸੀਂ ਇੰਨੀ ਵੱਡੀ ਤੀਰਥ ਯਾਤਰਾ ਕਰਵਾ ਰਹੇ ਹਾਂ, ਮੈਂ ਸਮਝਦਾ ਹਾਂ ਕਿ ਇਹ ਤਾਂ ਕੋਈ ਵੱਡੀ ਗੱਲ ਨਹੀਂ ਹੈ। ਉਹ ਵਿਚਾਰੇ ਆਪਣੇ ਪੱਲੇ ਤੋਂ ਪੈਸੇ ਖਰਚ ਕੇ ਅਮਰਨਾਥ ਯਾਤਰਾ ਤੇ ਜਾ ਰਹੇ ਹਨ, ਜੇਕਰ ਤੁਸੀਂ ਇਹ 150/- ਰੁਪਏ ਵੇਵ ਕਰ ਦਿਉ ਤਾਂ I think it would be a big help.

**ਸਿਹਤ ਤੇ ਪਰਿਵਾਰ ਭਲਾਈ ਮੰਤਰੀ :** ਸਪੀਕਰ ਸਾਹਿਬ, ਇਹ ਤਾਂ ਪਹਿਲਾਂ ਹੀ ਕੀਤਾ ਹੋਇਆ ਹੈ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਡੀਕਲ ਫ਼ੀਸ ਵੇਵ ਕੀਤੀ ਹੈ, ਜਿਸ ਵਿੱਚ ਸਰਟੀਫਿਕੇਟ ਲਿਆ ਜਾਂਦਾ ਹੈ ਕਿ ਅੱਖਾਂ ਚੈੱਕ ਕਰ ਲਈਆਂ ਹਨ ਪਰ ਐਕਸਰੇ ਅਤੇ ਈ.ਸੀ.ਜੀ. ਲਈ they are still being charged Rs. 150/-. ਉਹ ਵੇਵ ਕਰ ਦੇਣ। ਧੰਨਵਾਦ ਜੀ।

**ਸਿਹਤ ਤੇ ਪਰਿਵਾਰ ਭਲਾਈ ਮੰਤਰੀ :** ਸਪੀਕਰ ਸਾਹਿਬ, ਦੋ-ਤਿੰਨ ਸਾਲ ਤੋਂ ਅਜਿਹਾ ਕੀਤਾ ਹੋਇਆ ਹੈ ਅਤੇ ਹਰ ਸਾਲ ਚਿੱਠੀ ਨਿਕਲ ਜਾਂਦੀ ਹੈ।

**ਮਾਨਯੋਗ ਸਪੀਕਰ** : ਹਾਂ ਜੀ ਚੰਨੀ ਸਾਹਿਬ, ਤੁਸੀਂ ਦੱਸੋ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕੁਝ ਮੈਂਬਰ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**Mr. Speaker :** Please sit down. Your Leader is on his legs.

**ਸਰਦਾਰ ਚਰਨਜੀਤ ਸਿਘ ਚੰਨੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਬੇਨਤੀ.....

**ਮਾਨਯੋਗ ਸਪੀਕਰ :** ਵੈਸੇ ਤਾਂ ਤੁਸੀਂ ਬਜਟ ਸੈਸ਼ਨ ਤੇ ਵੀ ਬੋਲਣਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਸਿਰਫ਼ ਦੋ ਮਿੰਟ ਲੈਣੇ ਹਨ।

**ਮਾਨਯੋਗ ਸਪੀਕਰ :** ਲੈਕਚਰ ਨਹੀਂ, ਕੋਈ ਜ਼ਰੂਰੀ ਗੱਲ ਹੈ ਤਾਂ ਦੱਸੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਲੈਕਚਰ ਨਹੀਂ ਕਰਨਾ। ਮੈਨੂੰ ਪਤਾ ਹੈ ** ** ਇਸ ਲਈ ਕਹਿ ਰਿਹਾ ਹਾਂ।

**ਮਾਨਯੋਗ ਸਪੀਕਰ :** ਨਹੀਂ ਜੀ, ਤੁਹਾਨੂੰ ਬੋਲਣ ਦੇਣਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਸਿਰਫ਼ ਇੰਨੀ ਕੁ ਹੀ ਗੱਲ ਕਰਨੀ ਹੈ ਕਿ ਆਪਾਂ ਬਿਲ ਲਿਆਂਦਾ ਸੀ ਕਿ ਐਸ.ਵਾਈ.ਐਲ. ਦੀ ਜਗ੍ਹਾ ਵਾਪਸ ਕਰ ਦਿੱਤੀ ਜਾਵੇ। ਸਾਰਿਆਂ ਨੇ ਖੁਸ਼ੀ-ਖੁਸ਼ੀ ਪਾਸ ਵੀ ਕਰ ਦਿੱਤਾ, ਅਸੀਂ ਸਾਰੇ ਧੰਨਵਾਦੀ ਹਾਂ।

**ਮਾਨਯੋਗ ਸਪੀਕਰ :** ਨਹੀਂ ਜੀ, ਇਹ ਮੈਟਰ ਹੋ ਗਿਆ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਇੱਕ ਮਿੰਟ, ਸਪੀਕਰ ਸਾਹਿਬ, ਗੱਲ ਸੁਣ ਲਉ। ** ** (ਵਿਘਨ, ਸ਼ੋਰ)

**Mr. Speaker :** No. ਇਹ ਮੈਟਰ ਹੋ ਗਿਆ ਹੈ। That I know better than you.

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ** **

**Mr. Speaker :** No. No. I will not allow it to go on record. (Interruptions)

**Not recorded as ordered by the Chair.

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਦੀ ਜ਼ਮੀਨ ਹੈ ਜੇਕਰ ਉਹ ਆਪਣੀ ਜ਼ਮੀਨ ਤੇ ਕਬਜ਼ਾ ਕਰਨ...... (ਵਿਘਨ, ਸ਼ੋਰ)

**Mr. Speaker :** No. No. This is a procedural matter. (Interruptions)

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਾਂਗਰਸ ਪਾਰਟੀ ਹੀ ਨਹੀਂ ਬਲਕਿ ਸਾਰੇ ਪੰਜਾਬ ਦੇ ਲੋਕ ਆਪਣੀ-ਆਪਣੀ ਜ਼ਮੀਨ ਤੇ ਕਬਜ਼ਾ ਕਰਨ ** **

**Mr. Speaker :** Nothing should be recorded. Please listen to me. (Interruptions) You have to listen to me. (Interruptions) First you have to listen to me.

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇਹ ਮੇਰਾ ਰਾਈਟ ਹੈ।

**ਮਾਨਯੋਗ ਸਪੀਕਰ :** ਮੈਂ ਕਦੋਂ ਕਿਹਾ ਹੈ ਕਿ ਰਾਈਟ ਨਹੀਂ ਹੈ ਪਰ ਇਹ ਪ੍ਰੋਸੀਜ਼ਰਲ ਮੈਟਰ ਹੈ and how can I allow you to speak on this matter. ਉਹ ਪਹਿਲਾਂ ਐਲ.ਆਰ ਕੋਲ ਜਾਣਾ ਹੈ, ਫਿਰ ਮਨਿਸਟਰ ਕੋਲ ਜਾਣਾ ਹੈ, ਫਿਰ ਗਵਰਨਰ ਕੋਲ ਜਾਣਾ ਹੈ। That is a procedural matter ਫੇਰ ਮੈਂ ਤੁਹਾਨੂੰ ਕਿਵੇਂ ਅਲਾਓ ਕਰ ਦਿਆਂ?

**ਉਪ ਮੁੱਖ ਮੰਤਰੀ (ਬੈਠੇ-ਬੈਠੇ):** ਸਪੀਕਰ ਸਾਹਿਬ, ਇੱਕ ਸੈਸ਼ਨ ਅਸੀਂ ਚੰਨੀ ਸਾਹਿਬ ਵਾਸਤੇ ਹੀ ਰੱਖ ਲਈਏ ਤਾਂ ਕਿ ਇਹੀ ਬੋਲੀ ਜਾਣ।

(ਇਸ ਸਮੇਂ ਲੀਡਰ ਆਫ ਦਿ ਆਪੋਜ਼ੀਸ਼ਨ, ਸਰਦਾਰ ਚਰਨਜੀਤ ਸਿੰਘ ਚੰਨੀ ਬਗੈਰ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਨਹੀਂ ਜੀ। It is a procedural matter. How can I allow you to speak? ਉਹ ਐਲ.ਆਰ. ਕੋਲ ਜਾਣਾ ਹੈ। ਸੇਖੜੀ ਸਾਹਿਬ, ਤੁਸੀਂ ਬੋਲੋ।

(ਇਸ ਸਮੇਂ ਲੀਡਰ ਆਫ਼ ਦਿ ਆਪੋਜ਼ੀਸ਼ਨ, ਸਰਦਾਰ ਚਰਨਜੀਤ ਸਿੰਘ ਚੰਨੀ ਬਗੈਰ ਇਜਾਜ਼ਤ ਬੋਲ ਰਹੇ ਸਨ।)

---

**Not recorded as ordered by the Chair.

**ਮਾਨਯੋਗ ਸਪੀਕਰ :** ਜੋ ਮੇਰੀ ਪਰਮਿਸ਼ਨ ਦੇ ਬਗੈਰ ਬੋਲਿਆ ਜਾ ਰਿਹਾ ਹੈ, nothing should be recorded.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਆਪਣੀ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**Shri Ashwani Sekhri :** Speaker Sahib has allowed me. I will speak. (interruptions)

**Mr. Speaker :** Now you are crossing the limit. (interruptions) Please sit down. (interruptions) This is a procedural matter. No No. (interruptions) Yes, it is Zero Hour. I do not deny it. (interruptions) Nothing should be recorded.

(**ਇੱਕ ਅਵਾਜ਼ :** ਤੁਸੀਂ ਪੱਖਪਾਤ ਕਰ ਰਹੇ ਹੋ।)

**ਮਾਨਯੋਗ ਸਪੀਕਰ :** ਕੋਈ ਪੱਖਪਾਤ ਨਹੀਂ ਹੈ। ਮੈਂ ਕਹਿ ਰਿਹਾ ਹਾਂ ਕਿ ਇਹ ਪ੍ਰੋਸੀਜ਼ਰਲ ਮੈਟਰ ਹੈ। (ਵਿਘਨ, ਸ਼ੋਰ) I cannot allow. That is a procedural matter. How can I allow? (interruptions)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ਆ ਕੇ ** ਨਾਹਰੇ ਲਗਾਉਣ ਲੱਗ ਗਏ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**Mr. Speaker:** Please go to your seats. ਜੋ ਕੁਝ ਵੀ ਮੇਰੀ ਪਰਮਿਸ਼ਨ ਤੋਂ ਬਗੈਰ ਬੋਲਿਆ ਜਾਂਦਾ ਹੈ, that should be expunged. (interruptions) It is a procedural matter. (interruptions) Nothing is going to be recorded. Nothing is going on record.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿਚ ਆ ਕੇ ਐਸ.ਵਾਈ.ਐਲ.

---

** Not recorded as ordered by the Chair.

ਕੈਨਾਲ ਸਬੰਧੀ ਬਿਲ ਮਾਨਯੋਗ ਗਵਰਨਰ ਸਾਹਿਬ ਕੋਲ ਮਨਜ਼ੂਰੀ ਲਈ ਨਾ ਲਿਜਾਣ ਕਾਰਨ ਸਰਕਾਰ ਵਿਰੋਧੀ **ਨਾਹਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**Mr. Speaker:** Please go to your seats. (interruptions) Please go to your seats. ਬ੍ਰਹਮ ਮਹਿੰਦਰਾ ਜੀ, ਤੁਸੀਂ ਸੀਨੀਅਰ ਮੋਸਟ ਮੈਂਬਰ ਹੋ, can I allow you for five minutes in zero hour? (interruptions) ਅਜੇ ਬਜਟ ਤੇ ਡਿਸਕਸ਼ਨ ਹੋਣੀ ਹੈ। ਜਿਥੋਂ ਤੱਕ ਬਿਲ ਦਾ ਸਬੰਧ ਹੈ that is a procedural matter. ਬਿਲ ਨੇ ਐਲ.ਆਰ. ਕੋਲ ਓਪੀਨੀਅਨ ਵਾਸਤੇ ਜਾਣਾ ਸੀ ਅਤੇ ਉਸ ਤੋਂ ਬਾਅਦ ਹੋਰ ਵੀ ਕਈ ਥਾਵਾਂ ਤੇ ਜਾਣਾ ਸੀ। (..ਸ਼ੋਰ..ਵਿਘਨ..) Nothing should be recorded. (interruptions)

---------

## SHORT ADJOURNMENT OF THE HOUSE

**ਮਾਨਯੋਗ ਸਪੀਕਰ :** ਮੈਂ ਹੁਣ ਇਸ ਤੋਂ ਅੱਗੇ ਹੋਰ ਕੀ ਕਰ ਸਕਦਾ ਹਾਂ। (ਸ਼ੋਰ...ਵਿਘਨ..) ਸਦਨ 12.00 ਵਜੇ ਦੁਪਹਿਰ ਤੱਕ ਸਥੱਗਿਤ ਹੁੰਦਾ ਹੈ।

*11.12 ਵਜੇ ਪੂਰਵ ਦੁਪਹਿਰ (*ਇਸ ਸਮੇਂ ਸਦਨ 12.00 ਵਜੇ ਦੁਪਹਿਰ ਤੱਕ ਸਥੱਗਿਤ ਹੋ ਗਿਆ।)

(ਸਦਨ 12.00 ਵਜੇ ਦੁਪਹਿਰ ਮੁੜ ਇਕੱਤਰ ਹੋਇਆ।)

## MATTERS RAISED DURING ZERO HOUR
### *(Resumption)*

**ਮਾਨਯੋਗ ਸਪੀਕਰ :** ਮੇਰੀ ਰਿਕੁਐਸਟ ਹੈ ਕਿ ਜਿਵੇਂ ਮੈਂ ਪਹਿਲਾਂ ਕਿਹਾ ਹੈ, ਇਹ ਪ੍ਰੋਸੀਜ਼ਰਲ ਮੈਟਰ ਹੈ। ਸਭ ਤੋਂ ਪਹਿਲਾਂ ਇਹ ਹਾਊਸ ਵਿੱਚ ਆਉਂਦਾ ਹੈ। ਸਾਰਾ ਪ੍ਰੋਸੀਜ਼ਰ ਅਡਾਪਟ ਕਰਕੇ ਮੇਰੇ ਕੋਲ ਆਉਂਦਾ ਹੈ। Then it goes

** Not recorded as ordered by the Chair.

[ ਮਾਨਯੋਗ ਸਪੀਕਰ ]

to the L.R. ਉਸ ਤੋਂ ਬਾਅਦ ਫਿਰ ਇਹ ਕਨਸਰਨਡ ਮਨਿਸਟਰੀ ਨੂੰ ਜਾਂਦਾ ਹੈ। ਮਨਿਸਟਰ ਦੇ ਦਸਤਖਤਾਂ ਤੋਂ ਬਾਅਦ ਫਿਰ ਮੂਵਰ ਕੋਲ ਜਾਂਦਾ ਹੈ। ਮੂਵਰ ਸੀ.ਐਮ. ਸਾਹਿਬ ਸਨ ਤੇ ਸਾਡੇ ਵੱਲੋਂ ਕੱਲ੍ਹ ਉਨ੍ਹਾਂ ਨੂੰ ਚਲਾ ਗਿਆਂ ਹੈ। ਉਸ ਤੋਂ ਬਾਅਦ ਇਹ ਗਵਰਨਰ ਨੂੰ ਜਾਣਾ ਸੀ। ਹੁਣ ਵੀ ਜੇ ਤੁਸੀਂ ਕੋਈ ਗੱਲ ਕਰਨੀ ਚਾਹੁੰਦੇ ਹੋ ਤਾਂ ਦੋ ਮਿੰਟ ਵਿੱਚ ਆਪਣੀ ਗੱਲ ਕਹਿ ਲਓ। ਜ਼ੀਰੋ ਆਵਰ ਖ਼ਤਮ ਹੋ ਚੁੱਕਾ ਹੈ। ਚੰਨੀ ਜੀ, not more than two minutes.

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਬਿਲ ਅਸੀਂ ਸਾਰਿਆਂ ਨੇ ਪਾਸ ਕੀਤਾ ਹੈ, ਅਤੇ ਇਹ ਬਿਲ ਸਾਲ 2004 ਵਿੱਚ ਵੀ ਪਾਸ ਹੋਇਆ ਸੀ। ਉਦੋਂ ਬਿਲ same day ਗਵਰਨਰ ਸਾਹਿਬ ਕੋਲ ਲੈ ਗਏ ਸੀ। ਇਹ ਤਾਂ ਨਹੀਂ ਕਿ ਤੁਸੀਂ ਮੈਨੂੰ ਬੋਲਣ ਹੀ ਨਹੀਂ ਦੇਣਾ। ਤੁਸੀਂ ਆਪਣੀ ਗੱਲ ਕਰ ਲਈ। ਮੈਨੂੰ ਆਪਣੀ ਗੱਲ ਕਹਿਣ ਲਈ ਥੋੜ੍ਹੀ ਬਹੁਤੀ ਤਾਂ ਫਰੀਡਮ ਦਿਓ।

**ਮਾਨਯੋਗ ਸਪੀਕਰ :** ਜਿਹੜੀ ਤੁਸੀਂ ਇਹ ਗੱਲ ਕਹੀ ਹੈ ਕਿ ਤੁਹਾਨੂੰ ਬੋਲਣ ਨਹੀਂ ਦੇਣਾ, ਕੀ ਮੇਰੀ ਤੁਹਾਡੇ ਨਾਲ ਕੋਈ ਖਾਸ ਦੁਸ਼ਮਣੀ ਹੈ?

**ਸਰਦਾਰ ਚਰਨਜੀਤ ਸਿੰਘ ਚੰਨੀ :** ਤੁਸੀਂ ਕੋਈ ਗੱਲ ਤਾਂ ਕਰਨ ਨਹੀਂ ਦਿੰਦੇ।

**ਮਾਨਯੋਗ ਸਪੀਕਰ :** ਜਾਂ ਫਿਰ ਤੁਹਾਡੇ ਨਾਲ ਮੇਰਾ ਕੋਈ ਖਾਸ ਪਿਆਰ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਫਿਰ ਬੋਲਣ ਦਿਓ, ਪਲੀਜ਼।

**ਮਾਨਯੋਗ ਸਪੀਕਰ :** ਜੇ ਤੁਸੀਂ ਕੋਈ ਚੱਜ ਦੀ ਗੱਲ ਕਰਨੀ ਹੈ ਤਾਂ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਤੁਸੀਂ ਮੈਨੂੰ ਪਹਿਲਾਂ ਹੀ ਟੋਕ ਦਿੰਦੇ ਹੋ, ਫਿਰ ਮੈਂ ਕੀ ਕਰਾਂ।

**ਮਾਨਯੋਗ ਸਪੀਕਰ :** ਤੁਸੀਂ ਕੋਈ ਚੱਜ ਦੀ ਗੱਲ ਕਰੋ। ਤੁਹਾਡੇ ਮਨ ਵਿੱਚ ਤਾਂ ਪਹਿਲਾਂ ਹੀ ਅਜਿਹਾ ਹੁੰਦਾ ਹੈ ਕਿ ਕੋਈ ਇਹੋ ਜਿਹੀ ਗੱਲ ਕਰਨੀ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੇਰੀ ਬੇਨਤੀ ਹੈ ਕਿ ਪਹਿਲਾਂ same

day ਬਿਲ ਪਾਸ ਹੋਇਆ ਸੀ। ਫੇਰ ਇਸ ਵਾਰ ਅਜਿਹਾ ਕਿਉਂ ਨਹੀਂ ਹੋ ਰਿਹਾ? ਸਰਕਾਰ ਦੀ ਇਹ ਡਬਲ ਨੀਤੀ ਕਿਉਂ ਹੈ ਜੋ ਇਹ ਪਾਸ ਨਹੀਂ ਕਰਵਾ ਰਹੀ। ਇੱਕ ਪਾਸੇ ਇੱਥੇ ਹਾਊਸ ਵਿੱਚ ਬਿਲ ਪਾਸ ਕਰਦੇ ਹਨ ਤੇ ਦੂਸਰੇ ਪਾਸੇ ਅੱਗੇ ਤੱਕ ਲੈ ਕੇ ਨਹੀਂ ਜਾਂਦੇ। ਅਗਲੀ ਮੇਰੀ ਗੱਲ ਇਹ ਹੈ ਕਿ ਅਸੀਂ ਲੋਕਾਂ ਨੂੰ ਕੱਲ੍ਹ ਹੀ ਕਹਿ ਚੁੱਕੇ ਹਾਂ ਕਿ ਤੁਹਾਡੇ ਸਾਰੇ ਨੁਮਾਇੰਦਿਆਂ ਨੇ ਇਹ ਬਿਲ ਪਾਸ ਕਰ ਦਿੱਤਾ ਹੈ, ਇਸ ਕਰਕੇ ਨਹਿਰ ਪੂਰੀ ਜਾਵੇ। ਸਾਡੇ ਬੰਦੇ ਲੱਗ ਗਏ ਹਨ ਤੇ ਅਸੀਂ ਵੀ ਹੁਣ ਜਾ ਰਹੇ ਹਾਂ ਲੇਕਿਨ ਅਸੀਂ ਸਰਕਾਰ ਦੇ ਖਿਲਾਫ਼, ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦੇ ਖਿਲਾਫ਼ ਗੱਲ ਕਰਨੀ ਚਾਹੁੰਦੇ ਹਾਂ ਕਿਉਂ ਇਨ੍ਹਾਂ ਨੇ ਅੱਗੇ ਤੱਕ ਬਿਲ ਨਹੀਂ ਭੇਜਿਆ? ਉਸ ਦੀ ਡਿਪਟੀ ਸੀ.ਐਮ. ਸਾਹਿਬ ਵਜ੍ਹਾ ਦੱਸਣ ਕਿ ਕੀ ਇਹ ਕੇਂਦਰ ਸਰਕਾਰ ਨਾਲ ਰਲੇ ਪਏ ਹਨ? ** **

**Mr. Speaker :** ** ** is not present here, therefore, her name should be expunged.

**ਸਰਦਾਰ ਚਰਨਜੀਤ ਸਿੰਘ ਚੰਨੀ :** ਇਹ ਆਪਣੀ ਪੁਜ਼ੀਸ਼ਨ ਕਲੀਅਰ ਕਰਨ। ਅਸੀਂ ਤਾਂ ਨਹਿਰ ਪੁੱਟਣ ਜਾ ਰਹੇ ਹਾਂ।

**ਸਿੱਖਿਆ ਮੰਤਰੀ :** ਸਪੀਕਰ ਸਾਹਿਬ, ਕੀ ਇਹ ਨਹਿਰ ਪੁੱਟਣ ਦੀ ਗੱਲ ਕਰ ਰਹੇ ਹਨ ਜਾਂ ਭਰਨ ਦੀ ਗੱਲ ਕਰ ਰਹੇ ਹਨ?

**ਸਰਦਾਰ ਚਰਨਜੀਤ ਸਿੰਘ ਚੰਨੀ :** ਅਸੀਂ ਨਹਿਰ ਭਰਨ ਵਾਸਤੇ ਜਾ ਰਹੇ ਹਾਂ। ਅਸੀਂ ਲੋਕਾਂ ਨੂੰ ਜ਼ਮੀਨ ਵਾਪਸ ਦਿਵਾਉਣੀ ਹੈ। ਸਾਡੇ ਕਾਂਗਰਸ ਪਾਰਟੀ ਦੇ ਪ੍ਰਧਾਨ ਨੇ ਕੱਲ੍ਹ ਦਾ ਐਲਾਨ ਕੀਤਾ ਹੋਇਆ ਹੈ ਕਿ ਤੁਸੀਂ ਜ਼ਮੀਨ ਵਾਪਸ ਲਓ। ਅਕਾਲੀਆਂ ਦੀ ਨੀਅਤ ਸਾਫ਼ ਨਹੀਂ ਹੈ। ਇਹ ਬਿਲ ਅਸੈਂਟ ਨਹੀਂ ਕਰਵਾਉਣਾ ਚਾਹੁੰਦੇ। ਜੇ ਇਨ੍ਹਾਂ ਦੀ ਨੀਅਤ ਸਾਫ਼ ਹੁੰਦੀ ਤਾਂ ਇਹ ਉਥੇ ਕੱਲ੍ਹ ਬਿਲ ਲੈ ਕੇ ਜਾਂਦੇ। ਉਥੇ ਸਾਡੇ ਸਾਰੇ ਐਮ.ਐਲ.ਏਜ਼ ਦੀ ਬੇਇੱਜ਼ਤੀ ਕਰਵਾ ਦਿੱਤੀ। ਅਸੀਂ ਸਾਰੇ ਐਮ.ਐਲ.ਏਜ਼ ਪਹੁੰਚੇ ਪਰ ਇਹ ਉਥੇ ਸਿਰਫ਼ ਫੋਟੋ ਖਿਚਵਾਉਣ ਵਾਸਤੇ ਗਏ ਸਨ। ਇਨ੍ਹਾਂ ਨੂੰ ਪਤਾ ਸੀ ਕਿ ਜੇ ਬਿਲ ਅਸੈਂਟ ਨਾ ਕਰਵਾਇਆ ਤਾਂ ਅਸੀਂ ਬਾਅਦ ਵਿੱਚ ਇਨ੍ਹਾਂ ਨਾਲ ਫੋਟੋ ਨਹੀਂ ਖਿਚਵਾਉਣੀ। ਪਹਿਲਾਂ ਸਾਡੇ ਨਾਲ ਫੋਟੋ ਖਿਚਵਾ ਲਈ। (ਵਿਘਨ, ਸ਼ੋਰ)

---

**Expunged as ordered by the Chair.

**ਮਾਨਯੋਗ ਸਪੀਕਰ :** ਮੈਂ ਕਹਿਣਾ ਨਹੀਂ ਸੀ ਚਾਹੁੰਦਾ ਪਰ ਫੋਟੋ ਦੀ ਰਿਕੁਐਸਟ ਤੁਹਾਡੇ ਮੈਂਬਰਜ਼ ਵੱਲੋਂ ਆਈ ਸੀ, ਫਿਰ ਆਪਾਂ ਫੋਟੋ ਖਿਚਵਾਉਣ ਗਏ ਸੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਤੁਹਾਡਾ ਧੰਨਵਾਦ। ਸਾਨੂੰ ਫੋਟੋ ਖਿਚਵਾਉਣ ਵਿੱਚ ਕੋਈ ਇਤਰਾਜ਼ ਨਹੀਂ ਸੀ। ਲੇਕਿਨ ਪੰਜਾਬ ਦੇ ਜਿਹੜੇ ਮਸਲੇ ਨੂੰ ਲੈ ਕੇ ਗਏ ਸੀ.....

**ਮਾਨਯੋਗ ਸਪੀਕਰ :** ਇਤਰਾਜ਼ ਦੀ ਗੱਲ ਨਹੀਂ, ਤੁਹਾਡੇ ਕਹਿਣ ਤੇ ਹੀ ਫੋਟੋ ਦਾ ਸਾਰਾ ਅਰੇਂਜਮੈਂਟ ਕੀਤਾ ਗਿਆ ਸੀ। (ਵਿਘਨ, ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਾਨੂੰ ਇਤਰਾਜ਼ ਫੋਟੋ ਤੇ ਨਹੀਂ, ਸਾਡਾ ਇਤਰਾਜ਼ ਇਹ ਹੈ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਦੋ ਧਾਰੀ ਨੀਤੀ ਕਿਉਂ ਅਪਣਾ ਰਹੀ ਹੈ? ਇਹ ਬਿਲ ਨੂੰ ਗਵਰਨਰ ਸਾਹਿਬ ਤੱਕ ਕਿਉਂ ਨਹੀਂ ਭੇਜਦੇ? ਇਹ ਹੋਰ ਕਿੰਨਾ ਟਾਈਮ ਲੈਣਗੇ ਕਿਉਂਕਿ ਅੱਜ ਤੀਸਰਾ ਦਿਨ ਚੱਲ ਰਿਹਾ ਹੈ।

**ਮਾਨਯੋਗ ਸਪੀਕਰ :** ਤੁਹਾਡਾ ਪੁਆਇੰਟ ਆ ਗਿਆ ਹੈ। (ਵਿਘਨ, ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਪੁਆਇੰਟ ਦੀ ਗੱਲ ਨਹੀਂ ਜੀ, ਅਸੀਂ ਚਾਹੁੰਦੇ ਹਾਂ ਕਿ ਡਿਪਟੀ ਸੀ.ਐਮ. ਸਾਹਿਬ ਇਸ ਬਾਰੇ ਸਪੱਸ਼ਟ ਕਰਨ।

**ਮਾਨਯੋਗ ਸਪੀਕਰ :** ਮੈਂ ਇਸ ਬਾਰੇ ਕਹਿ ਚੁੱਕਾ ਹਾਂ ਕਿ ਇਹ ਪ੍ਰੋਸੀਜ਼ਰਲ ਮੈਟਰ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇਹ ਸਾਡੇ ਨਾਲ ਚੱਲਣ। (ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਚੰਨੀ ਜੀ, ਇਹ ਪ੍ਰੋਸੀਜ਼ਰਲ ਮੈਟਰ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਾਡੇ ਕਾਂਗਰਸ ਦੇ ਪ੍ਰਧਾਨ ਵੱਲੋਂ ਪੰਜਾਬ ਵਿੱਚ ਨਹਿਰ ਪੂਰੀ ਜਾ ਰਹੀ ਹੈ। ਇਹ ਸਾਡੇ ਨਾਲ ਚੱਲਣ। (ਵਿਘਨ, ਸ਼ੋਰ) ਸਾਡੇ ਬੰਦੇ ਨਹਿਰ ਪੂਰ ਰਹੇ ਹਨ। ਇਹ ਵੀ ਸਾਡੇ ਨਾਲ ਚੱਲਣ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ

ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਡਿਪਟੀ ਸੀ.ਐਮ. ਸਾਹਿਬ ਇਸ ਗੱਲ ਦੀ ਸਪੱਸ਼ਟਤਾ ਕਰਨ .... (ਵਿਘਨ)

**ਮਾਨਯੋਗ ਸਪੀਕਰ :** ਉਹ ਤਾਂ ਮੈਂ ਕਹਿ ਚੁੱਕਿਆ ਹਾਂ ਕਿ ਇਹ ਪ੍ਰੋਸੀਜ਼ਰਲ ਮੈਟਰ ਹੈ, What will he say? ....(ਵਿਘਨ).... ਇਹ ਪ੍ਰੋਸੀਜ਼ਰਲ ਮੈਟਰ ਹੈ। ਉਨ੍ਹਾਂ ਨਾਲੋਂ ਵੱਧ ਮੈਂ ਦੱਸ ਸਕਦਾ ਹਾਂ। ...(ਵਿਘਨ)....

**ਸਰਦਾਰ ਚਰਨਜੀਤ ਸਿੰਘ ਚੰਨੀ :** ** **

**Mr. Speaker** : Please sit down. Nothing should be recorded whatsoever has been spoken. (interruptions) .... ਤੁਹਾਡਾ ਪੁਆਇੰਟ ਆ ਗਿਆ ਹੈ .....(ਵਿਘਨ)..... Deputy C.M. is on his legs, please sit down.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ਆ ਕੇ ਸਰਕਾਰ ਵਿਰੋਧੀ ਨਾਹਰੇ ** ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**Mr. Speaker :** Nothing should be recorded. (interruptions) .... ਡਿਪਟੀ ਸੀ.ਐਮ. ਸਾਹਿਬ ਖੜ੍ਹੇ ਹਨ। ...(ਵਿਘਨ...ਸ਼ੋਰ) ਡਿਪਟੀ ਸੀ.ਐਮ. ਸਾਹਿਬ ਜਵਾਬ ਦੇਣ ਲਈ ਖੜ੍ਹੇ ਹਨ। ....(ਵਿਘਨ).... ਮੈਂ ਤੁਹਾਨੂੰ ਸੁਣ ਲਿਆ ਹੈ।.....(ਵਿਘਨ)....

**ਮਾਲ ਅਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਇੱਕ ਬੇਨਤੀ ਹੈ। ਮੈਂ ਚੰਨੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਛੇਤੀ ਚਲੇ ਜਾਓ। ਨਹੀਂ ਤਾਂ ਤੁਹਾਡੇ ਜਾਣ ਤੋਂ ਪਹਿਲਾਂ ਹੀ ਲੋਕਾਂ ਨੇ ਨਹਿਰ ਪੂਰ ਲੈਣੀ ਹੈ। ਤੁਸੀਂ ਛੇਤੀ ਜਾਓ। ...(ਵਿਘਨ....ਸ਼ੋਰ)..... ਸੋ, ਜੇ ਇਨ੍ਹਾਂ ਨੇ ਜਾਣਾ ਹੈ ਤਾਂ ਛੇਤੀ ਜਾਣ। ...(ਵਿਘਨ...ਸ਼ੋਰ)....

**ਸਥਾਨਕ ਸਰਕਾਰ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦਾ ਦੋਹਰਾ ਚਰਿੱਤਰ ਦਿਖਾਈ ਦੇ ਰਿਹਾ ਹੈ।....(ਵਿਘਨ....ਸ਼ੋਰ)....

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ

---

**Expunged as ordered by the Chair.

ਮੈਂਬਰ ਵੈੱਲ ਆਫ਼ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਸਰਕਾਰ ਵਿਰੋਧੀ **ਨਾਹਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ :** ਇਹ ਤੁਹਾਡੀ ਜ਼ਿਆਦਤੀ ਹੈ ...(ਵਿਘਨ)....

**ਸਥਾਨਕ ਸਰਕਾਰ ਮੰਤਰੀ :** ਸਪੀਕਰ ਸਾਹਿਬ, ਇਹ ਉਥੇ ਕਚੌਰੀਆਂ ਖਾ ਕੇ ਆਇਆ ਹੈ ....(ਵਿਘਨ....ਸ਼ੋਰ).... ਸੈਲਫੀਆਂ ਖਿੱਚ ਕੇ ਆਇਆ ਹੈ...(ਵਿਘਨ...ਸ਼ੋਰ)...

**ਮਾਨਯੋਗ ਸਪੀਕਰ :** ਤੁਸੀਂ ਬੋਲਣ ਲਈ ਟਾਈਮ ਮੰਗਿਆ ਤੇ ਮੈਂ ਟਾਈਮ ਦੇ ਦਿੱਤਾ ਹੈ। ਹੁਣ ਜਦੋਂ ਉਹ ਜਵਾਬ ਦੇਣ ਲਈ ਖੜ੍ਹੇ ਹੋਏ ਹਨ ਤਾਂ ਤੁਸੀਂ ਜਵਾਬ ਸੁਣ ਨਹੀਂ ਰਹੇ ....(ਵਿਘਨ....ਸ਼ੋਰ) Nothing is going to be recorded.

**ਮਾਲ ਅਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਜਦ ਸਾਰੇ ਫੈਸਲੇ ਹੋ ਗਏ, ਬਿਲ ਪਾਸ ਹੋ ਗਿਆ, ਸਭ ਕੁਛ ਹੋ ਗਿਆ ਤਾਂ ਇਹ ਕਾਂਗਰਸ ਪਾਰਟੀ ਵਾਲੇ ਕਹਿੰਦੇ ਕਿ ਸਰਬਸੰਮਤੀ ਪਵਾ ਦਿਓ.....(ਵਿਘਨ....ਸ਼ੋਰ)..... ਜਦ ਇਹ ਕੰਮ ਚੱਲ ਰਿਹਾ ਹੁੰਦਾ ਹੈ ਤਾਂ ਕਹਿੰਦੇ ਹਨ ਕਿ ਅਸੀਂ ਬਾਹਰ ਨੂੰ ਚੱਲੇ .....(ਵਿਘਨ....ਸ਼ੋਰ).... ਹੁਣ ਇਹ ਕਿਉਂ ਬੌਂਦਲੇ ਫਿਰਦੇ ਹਨ? (ਵਿਘਨ...ਸ਼ੋਰ)... ਮੈਂ ਇਨ੍ਹਾਂ ਨੂੰ ਕਹਾਂਗਾ ਕਿ ਤੁਸੀਂ ਸੋਚ ਵਿਚਾਰ ਕਰਕੇ ਆਓ, ਤੁਸੀਂ ਕਨਫਿਊਜ਼ਨ ਵਿੱਚ ਹੋ।....(ਵਿਘਨ....ਸ਼ੋਰ)....

**ਮਾਨਯੋਗ ਸਪੀਕਰ :** ਤੁਹਾਨੂੰ ਬੋਲਣ ਲਈ ਟਾਈਮ ਦਿੱਤਾ ਹੈ।....(ਵਿਘਨ...ਸ਼ੋਰ)... ਦੇਖੋ, ਤੁਸੀਂ ਟਾਈਮ ਮੰਗਿਆ ਤੇ ਮੈਂ ਟਾਈਮ ਦੇ ਦਿੱਤਾ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵੈੱਲ ਆਫ਼ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਸਰਕਾਰ ਵਿਰੋਧੀ ਨਾਹਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ :** ਅਗਲੀ ਆਈਟਮ, ਧਿਆਨ ਦਿਵਾਊ ਨੋਟਿਸ। ਸਰਦਾਰ ਅਜਾਇਬ ਸਿੰਘ ਭੱਟੀ ਜੀ। Absent.

(**ਇੱਕ ਅਵਾਜ਼ :** ਬੈਠੇ ਹਨ ਜੀ।)

-----------

** Not recorded as ordered by the Chair.

## WALK OUT

(ਇਸ ਸਮੇਂ ਸਰਦਾਰ ਅਜਾਇਬ ਸਿੰਘ ਭੱਟੀ ਅਤੇ ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ ਤੋਂ ਇਲਾਵਾ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਬਾਕੀ ਮੈਂਬਰ ਅਤੇ ਸ੍ਰੀ ਰਜਨੀਸ਼ ਕੁਮਾਰ, ਅਜ਼ਾਦ ਮੈਂਬਰ "ਪੰਜਾਬ ਸਤਲੁਜ ਯਮੁਨਾ ਲਿੰਕ ਕੈਨਾਲ ਲੈਂਡ (ਟ੍ਰਾਂਸਫਰ ਆਫ਼ ਪ੍ਰੋਪਰਾਈਟਰੀ ਰਾਈਟਸ) ਬਿਲ 2016" ਨੂੰ ਰਾਜਪਾਲ ਜੀ ਨੂੰ ਮਿਲਣ ਜਾਣ ਸਮੇਂ ਨਾਲ ਨਾ ਲੈ ਜਾਣ ਦੇ ਮੁੱਦੇ ਤੇ ਸਰਕਾਰ ਵਿਰੋਧੀ ਨਾਹਰੇ ਲਗਾਉਂਦੇ ਹੋਏ ਸਦਨ ਵਿਚੋਂ ਵਾਕ ਆਊਟ ਕਰ ਗਏ।)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਜੋ ਚੰਨੀ ਸਾਹਿਬ ਬੋਲ ਕੇ ਗਏ ਹਨ, ਉਹ ਐਕਸਪੰਜ ਕਰਵਾ ਦੇਣਾ ਜੀ।

**ਮਾਨਯੋਗ ਸਪੀਕਰ :** ਉਹ ਸਾਰਾ ਐਕਸਪੰਜ ਹੈ ਜੀ। ਜੋ ਮੇਰੀ ਪਰਮਿਸ਼ਨ ਤੋਂ ਬਗੈਰ ਬੋਲਿਆ ਹੈ, that has been expunged.

----------

## CALLING ATTENTION NOTICES UNDER RULE 66

**(ਕ੍ਰਮ ਨੰ: 10)**

**ਸਰਦਾਰ ਅਜਾਇਬ ਸਿੰਘ ਭੱਟੀ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਹਿਮ ਮਾਮਲੇ ਵੱਲ ਅਰਥਾਤ ਕਰਮਚਾਰੀ ਜਿਹੜੇ ਪਿਛਲੇ ਮਹੀਨੇ ਰਿਟਾਇਰ ਹੋ ਗਏ ਹਨ, ਦੇ ਓਵਰਡਿਯੂ ਬਿਲਾਂ ਦੀ ਅਦਾਇਗੀ ਨਾ ਕਰਨ ਵੱਲ ਦਿਵਾਉਂਦਾ ਹਾਂ। ਰਿਟਾਇਰਡ/ਮੌਜੂਦਾ ਕਰਮਚਾਰੀਆਂ ਦੀ ਜੀ.ਪੀ.ਐਫ, ਗਰੈਚੁਟੀ, ਲੀਵ ਐਨਕੈਸ਼ਮੈਂਟ, ਜੀ.ਆਈ.ਐਸ ਅਤੇ ਇਥੋਂ ਤੱਕ ਕਿ ਮਹੀਨਾਵਾਰ ਪੈਨਸ਼ਨਾਂ/ਪੈਨਸ਼ਨਾਂ ਦੇ ਕਮਿਊਟੇਸ਼ਨ (ਪਰਿਵਰਤਨ) ਅਤੇ ਟੀ.ਏ./ਐਲ.ਟੀ.ਸੀ. ਦੀਆਂ ਅੰਤਿਮ ਅਦਾਇਗੀਆਂ ਵੀ ਹਾਲੇ ਕਈ ਮਹੀਨਿਆਂ ਤੋਂ ਪੈਂਡਿੰਗ ਹਨ। ਸਰਕਾਰ ਦੁਆਰਾ ਇਨ੍ਹਾਂ ਦੀਆਂ ਪੈਂਡਿੰਗ ਅਦਾਇਗੀਆਂ ਤੇ ਕੋਈ ਵਿਆਜ ਨਹੀਂ ਦਿੱਤਾ ਜਾਂਦਾ ਹੈ। ਰਿਟਾਇਰਡ ਕਰਮਚਾਰੀਆਂ ਦੇ ਪਰਿਵਾਰ ਵਿੱਤੀ ਸੰਕਟ ਦਾ ਸਾਹਮਣਾ ਕਰ ਰਹੇ ਹਨ। ਇਸ ਮਾਮਲੇ ਤੇ ਪੰਜਾਬ ਦੇ ਲੋਕਾਂ ਦਰਮਿਆਨ ਬਹੁਤ ਬੇਚੈਨੀ ਅਤੇ ਰੋਸ ਹੈ।

[ ਸਰਦਾਰ ਅਜਾਇਬ ਸਿੰਘ ਭੱਟੀ ]

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਿਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਕਿਰਪਾਲਤਾ ਕਰਨ।

**ਵਿੱਤ ਅਤੇ ਯੋਜਨਾ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਮਾਨਯੋਗ ਸਪੀਕਰ ਸਾਹਿਬ, ਇਸ ਸਬੰਧ ਵਿੱਚ ਦੱਸਿਆ ਜਾਂਦਾ ਹੈ ਕਿ ਜੀ.ਪੀ. ਫੰਡ ਦੀ ਅੰਤਿਮ ਅਦਾਇਗੀ ਦੇ ਸਾਰੇ ਬਿੱਲ ਜੋ ਖਜ਼ਾਨਾ ਦਫ਼ਤਰਾਂ ਵਿੱਚ ਮਿਤੀ 4.3.2016 ਤੱਕ ਪ੍ਰਾਪਤ ਹੋਏ ਸਨ, ਦੀਆਂ ਅਦਾਇਗੀਆਂ ਕੀਤੀਆਂ ਜਾ ਚੁੱਕੀਆਂ ਹਨ। ਗਰੈਚੂਟੀ, ਲੀਵ ਐਨਕੈਸ਼ਮੈਂਟ ਅਤੇ ਜੀ.ਆਈ.ਐਸ. ਦੇ ਮਿਤੀ 31.12.2015 ਤੱਕ ਪ੍ਰਾਪਤ ਬਿਲਾਂ ਦੀ ਅਦਾਇਗੀ ਕੀਤੀ ਜਾ ਚੁੱਕੀ ਹੈ। ਮਹੀਨਾਵਾਰ ਪੈਨਸ਼ਨ, ਪੈਨਸ਼ਨ ਕਮਿਊਟੇਸ਼ਨ ਦੀ ਅਦਾਇਗੀ ਸਬੰਧਿਤ ਬੈਂਕਾਂ ਵੱਲੋਂ ਲਗਾਤਾਰ ਕੀਤੀ ਜਾ ਰਹੀ ਹੈ। ਟੀ.ਏ. ਬਿਲਾਂ ਦੀ ਅਦਾਇਗੀ ਮਿਤੀ 31.12.2015 ਤੱਕ ਕੀਤੀ ਜਾ ਚੁੱਕੀ ਹੈ। ਐਲ.ਟੀ.ਸੀ. ਦੇ ਬਿਲਾਂ ਦੀ ਅਦਾਇਗੀ 31.12.2015 ਤੱਕ ਕੀਤੀ ਜਾ ਚੁੱਕੀ ਹੈ। ਬਾਕੀ ਰਹਿੰਦੇ ਬਿਲਾਂ ਦੀ ਅਦਾਇਗੀ ਵੀ ਛੇਤੀ ਹੀ ਕਰ ਦਿੱਤੀ ਜਾਵੇਗੀ।

**ਸਰਦਾਰ ਅਜਾਇਬ ਸਿੰਘ ਭੱਟੀ:** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਵਿੱਤ ਮੰਤਰੀ ਜੀ ਤੋਂ ਇਹ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਉਪਰੋਕਤ ਮੋਸ਼ਨ ਵਿੱਚ ਮੈਨਸ਼ਨ ਕੀਤੀਆਂ ਸਾਰੀਆਂ ਅਦਾਇਗੀਆਂ ਕਿਸ ਮਿਤੀ ਤੱਕ ਸਾਰੇ ਮੁਲਾਜ਼ਮਾਂ ਨੂੰ ਮਿਲ ਜਾਣਗੀਆਂ? ਮੰਤਰੀ ਜੀ ਆਸ਼ਵਾਸਨ ਦਿਵਾਉਣ ਦੀ ਖੇਚਲ ਕਰਨ।

**ਮੰਤਰੀ :** ਸਰ, ਅਸੀਂ ਇਸ ਮਹੀਨੇ ਦੇ ਅੰਤ ਤੱਕ, ਇਨ੍ਹਾਂ ਵਿੱਚੋਂ ਜਿਹੜੀਆਂ ਮੈਜਾਰਿਟੀ ਪੇਮੈਂਟਸ ਹਨ, ਉਹ ਕਰ ਦਿਆਂਗੇ।

**ਸਰਦਾਰ ਅਜਾਇਬ ਸਿੰਘ ਭੱਟੀ:** ਸਪੀਕਰ ਸਾਹਿਬ, ਜਿਹੜਾ ਜਵਾਬ ਹੈ, ਉਹ ਤਸੱਲੀਬਖਸ਼ ਨਹੀਂ ਹੈ ਕਿਉਂਕਿ ਪੰਜਾਬ ਸਰਕਾਰ ਦੇ ਕਾਰਪੋਰੇਸ਼ਨਾਂ ਔਰ ਬੋਰਡਾਂ ਦੇ ਕਰਮਚਾਰੀ, ਜਿਨ੍ਹਾਂ ਨੂੰ ਰਿਟਾਇਰ ਹੋਇਆਂ ਕਾਫੀ ਦੇਰ ਹੋ ਗਈ ਹੈ, ਉਨ੍ਹਾਂ ਦਾ ਜੀ.ਪੀ.ਫੰਡ, ਐਕਸ ਗਰੇਸ਼ੀਆ ਗਰਾਂਟ, ਗਰੈਚੂਟੀ, ਜੀ.ਆਈ.ਐਸ. ਵਗੈਰਾ ਜਿਹੜੇ ਉਨ੍ਹਾਂ ਦੇ ਹੱਕ ਹਨ, ਉਨ੍ਹਾਂ ਨੂੰ ਬਹੁਤ ਲੰਮੇ ਸਮੇਂ ਤੋਂ ਰੋਕਿਆ ਹੋਇਆ ਹੈ। ਵਾਰ ਵਾਰ ਇਨ੍ਹਾਂ ਸਾਰਿਆਂ ਦਾ ਜ਼ਿਕਰ ਕਰਾਂ ਇਹ ਅੱਛਾ ਨਹੀਂ ਲਗਦਾ। ਮੈਂ ਚਾਹੁੰਦਾ ਹਾਂ ਕਿ ਮੰਤਰੀ ਜੀ ਇੱਕ ਕੱਟ-ਆਫ਼-ਡੇਟ ਦੇ ਦੇਣ ਕਿ ਇਸ ਤਰੀਕ ਤੱਕ ਇਹ ਸਾਰੀਆਂ ਅਦਾਇਗੀਆਂ ਮੁਲਾਜ਼ਮਾਂ ਨੂੰ ਮਿਲ ਜਾਣਗੀਆਂ?

**ਮਾਨਯੋਗ ਸਪੀਕਰ :** ਇਹ ਤਾਂ ਸੈਪਰੇਟ ਕੁਐਸਚਨ ਹੈ।

**ਮੰਤਰੀ :** ਸਪੀਕਰ ਸਾਹਿਬ, ਪਹਿਲੀ ਗੱਲ ਇਹ ਹੈ ਕਿ ਕਾਰਪੋਰੇਸ਼ਨਾਂ ਜਾਂ ਬੋਰਡ ਦੇ ਕਰਮਚਾਰੀਆਂ ਨੂੰ ਅਦਾਇਗੀਆਂ ਪੰਜਾਬ ਸਰਕਾਰ ਨੇ ਨਹੀਂ ਕਰਨੀਆਂ, ਇਹ ਕਾਰਪੋਰੇਸ਼ਨਾਂ ਜਾਂ ਬੋਰਡਾਂ ਨੇ ਖੁਦ ਕਰਨੀ ਹੈ। ਉਨ੍ਹਾਂ ਕਾਰਪੋਰੇਸ਼ਨਾਂ ਜਾਂ ਬੋਰਡਾਂ ਵਿਚੋਂ ਕਈਆਂ ਨੂੰ ਅਸੀਂ ਗਰਾਂਟ ਇਨ ਏਡ ਦਿੰਦੇ ਹਾਂ ਪਰ ਇਹ ਅਦਾਇਗੀਆਂ ਉਨ੍ਹਾਂ ਨੇ ਆਪਣੇ ਸਾਧਨਾਂ ਦੇ ਵਿਚੋਂ ਕਰਨੀਆਂ ਹਨ। ਜਿਹੜੀ ਪੰਜਾਬ ਸਰਕਾਰ ਦੇ ਮੁਲਾਜ਼ਮਾਂ ਦੀ ਗੱਲ ਹੈ ਉਸ ਬਾਰੇ ਮੈਂ ਪਹਿਲਾਂ ਵੀ ਦੱਸਿਆ ਹੈ ਕਿ ਅਸੀਂ ਮੈਜਾਰਿਟੀ ਆਫ਼ ਦਿ ਪੇਮੈਂਟਸ 31 ਮਾਰਚ ਤੱਕ ਕਰ ਦਿਆਂਗੇ।

**ਸਰਦਾਰ ਅਜਾਇਬ ਸਿੰਘ ਭੱਟੀ:** ਸਰ, ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੈਜਾਰਿਟੀ ਕੋਈ ਕਲੀਅਰ ਕੱਟ ਜਵਾਬ ਨਹੀਂ ਹੈ। ਮੈਂ ਕਹਿੰਦਾ ਹਾਂ ਕਿ ਇਹ ਕੋਈ ਡੇਟ ਰੱਖ ਦੇਣ, ਦੋ ਮਹੀਨੇ, ਚਾਰ ਮਹੀਨੇ, ਇੱਕ ਮਹੀਨਾ, ਕੋਈ ਕੱਟ-ਆਫ਼-ਡੇਟ ਰੱਖ ਦੇਣ ਜਾਂ 31 ਮਾਰਚ ਕਹਿ ਦੇਣ, 30 ਅਪ੍ਰੈਲ ਕਹਿ ਦੇਣ, 31 ਮਈ ਕਹਿ ਦੇਣ। ਜਿਹੜੀ ਵੀ ਤਾਰੀਕ ਗੌਰਮਿੰਟ ਨੂੰ ਠੀਕ ਬੈਠਦੀ ਹੈ ਉਸ ਬਾਰੇ ਇਹ ਐਲਾਨ ਕਰ ਦੇਣ ਤਾਂ ਕਿ ਲੋਕਾਂ ਨੂੰ ਇਹ ਯਕੀਨ ਹੋ ਜਾਵੇ ਕਿ ਇੰਨੀ ਤਰੀਕ ਤੱਕ ਸਾਨੂੰ ਇਹ ਅਦਾਇਗੀਆਂ ਮਿਲ ਜਾਣਗੀਆਂ। ਸਰ, ਮੈਜਾਰਿਟੀ ਦੀਆਂ ਪੇਮੈਂਟਸ ਵਾਲਾ ਜਵਾਬ ਤਾਂ ਭੰਬਲਭੂਸੇ ਵਾਲੀ ਗੱਲ ਹੈ। ਮੈਜਾਰਿਟੀ ਦੀ ਕੋਈ ਡੈਫੀਨੇਸ਼ਨ ਵੀ ਨਹੀਂ ਹੈ, ਮੈਜਾਰਿਟੀ- ਮਾਈਨਾਰਟੀ, ਇਸ ਬਾਰੇ ਤਾਂ ਪਤਾ ਨਹੀਂ ਚੱਲਣਾ। ਜੇਕਰ ਇਨ੍ਹਾਂ ਦੀ ਨੀਅਤ ਸਾਫ਼ ਹੈ ਅਤੇ ਰਿਟਾਇਰੀਆਂ ਨੂੰ ਇਹ ਅਦਾਇਗੀਆਂ ਦੇਣਾ ਚਾਹੁੰਦੇ ਹਨ ਤਾਂ ਇੱਕ ਡੇਟ ਦੇ ਦੇਣ। ਧੰਨਵਾਦ।

**ਮੰਤਰੀ:** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਜੋ ਵੀ ਮੁਲਾਜ਼ਮਾਂ ਦੇ ਬਕਾਏ ਹਨ ਉਨ੍ਹਾਂ ਦੀ ਅਸੀਂ ਜਲਦੀ ਤੋਂ ਜਲਦੀ ਪੇਮੈਂਟ ਕਰ ਰਹੇ ਹਾਂ। ਜਿਵੇਂ ਮੈਂ ਤੁਹਾਨੂੰ ਦੱਸਿਆ ਹੈ ਕਿ ਮਿਤੀ 4.3.15 ਤੱਕ ਤਾਂ ਸਾਰੇ ਜੀ.ਪੀ.ਐਫ. ਦੇ ਬਕਾਏ ਰਿਲੀਜ਼ ਕਰ ਦਿੱਤੇ ਹਨ, ਬਾਕੀ ਅਦਾਇਗੀਆਂ ਵੀ 31.12.15 ਤੱਕ ਵੀ ਕਰ ਦਿੱਤੀਆਂ ਗਈਆਂ ਹਨ। ਮੈਂ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਫਰਵਰੀ ਦੇ ਐਂਡ ਤੱਕ ਬਾਕੀ ਦੀਆਂ ਸਾਰੀਆਂ ਪੇਮੈਂਟਸ ਕਰ ਦਿਆਂਗੇ। ਕਈ ਵਾਰੀ ਮਾਰਚ ਦੇ ਮਹੀਨੇ ਦੀਆਂ ਲਾਸਟ ਦਿਨਾਂ ਵਿਚ ਬਿਲ ਆਉਣ ਜਾਂ ਫਿਰ ਨੇੜੇ-ਤੇੜੇ ਆਉਣ ਕਾਰਨ ਬਿੱਲ ਕਲੀਅਰ ਨਾ ਹੋਣ, ਇਹ ਹੋਰ ਗੱਲ ਹੈ। 31 ਮਾਰਚ ਦੇ ਨੇੜੇ ਹੋਣ ਕਰਕੇ ਕਈ ਵਾਰੀ ਪੇਮੈਂਟਾਂ ਮੌਕੇ ਉਤੇ

[ ਵਿੱਤ ਮੰਤਰੀ ]

ਕਲੀਅਰ ਨਹੀਂ ਹੁੰਦੀਆਂ। ਅਸੀਂ ਚਾਹੁੰਦੇ ਹਾਂ ਕਿ ਵਿਧਾਨ ਸਭਾ ਵਿੱਚ ਉਹੀ ਗੱਲ ਕਰੀਏ, ਜਿਹੜੀ ਅਸੀਂ 100 ਫੀਸਦੀ ਪੂਰੀ ਕਰ ਸਕੀਏ। ਸੋ, 29 ਫਰਵਰੀ ਤੱਕ ਜਿੰਨੇ ਵੀ ਬਿੱਲ ਆਏ ਹਨ, ਉਨ੍ਹਾਂ ਨੂੰ ਅਸੀਂ 100 ਫੀਸਦੀ ਕਲੀਅਰ ਕਰ ਦਿਆਂਗੇ।

**Mr. Speaker :** Thank you. Next item, ਧਿਆਨ ਦਿਵਾਊ ਮਤਾ। ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ ਪੇਸ਼ ਕਰਨਗੇ।

**ਮਾਲ ਅਤੇ ਮੁੜ ਵਸੇਬਾ ਮੰਤਰੀ (ਬੈਠੇ-ਬੈਠੇ):** ਮੋਫ਼ਰ ਸਾਹਿਬ, ਉਨ੍ਹਾਂ ਬਾਕੀਆਂ ਨੂੰ ਵੀ ਸੁਮੱਤ ਬਖਸ਼ੋ ਅਤੇ ਵਾਪਸ ਲਿਆਉ,।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਜੇ ਤੁਹਾਡੀ ਕਿਰਪਾ ਹੋ ਗਈ ਤਾਂ ਸਾਰਾ ਕੁਝ ਠੀਕ ਹੋ ਜਾਵੇਗਾ। ....(ਵਿਘਨ) ਸਪੀਕਰ ਸਾਹਿਬ, ਚੰਗੀ ਗੱਲ ਹੈ ਕੋਈ ਪੰਜਾਬ ਦਾ ਭਲਾ ਕਰ ਦਿਉ, ਜੇ ਕਰ ਸਕਦੇ ਹੋ ਵਰਨਾ ਅੱਜ ਤੱਕ ਤਾਂ ਹੋਇਆ ਨਹੀਂ, ਹੁਣ ਪਤਾ ਨਹੀਂ ਸ਼ਾਇਦ ਕਰ ਦਿਉ। ....(ਵਿਘਨ) ਨਹੀਂ ਜੀ, ਮਤਲਬ ਹੀ ਨਹੀਂ ਕਿਉਂਕਿ ਇਨ੍ਹਾਂ ਤੇ हाथी के दांत खाने के और दिखाने के और ਵਾਲੀ ਗੱਲ ਲਾਗੂ ਹੁੰਦੀ ਹੈ।

**ਮਾਨਯੋਗ ਸਪੀਕਰ :** ਮੋਫ਼ਰ ਜੀ, ਤੁਸੀਂ ਆਪਣੀ ਕਾਲ ਅਟੈਨਸ਼ਨ ਪੜ੍ਹੋ ।

------

## (ਕ੍ਰਮ ਨੰ: 11)

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਹਿਮ ਮਾਮਲੇ ਵੱਲ ਅਰਥਾਤ ਮੌਜੂਦਾ ਸਾਲਾਂ ਦੇ ਦੌਰਾਨ ਮੈਡੀਕਲ ਕਾਲਜਾਂ ਵਿੱਚ ਫੀਸ ਵਿਚ ਅਤਿ-ਅਧਿਕ ਵਾਧੇ ਵੱਲ ਦਿਵਾਉਂਦਾ ਹਾਂ। ਰਾਜ ਵਿਚ ਮੈਡੀਕਲ ਦੇ ਵਿਦਿਆਰਥੀਆਂ ਤੋਂ ਲਈ ਜਾ ਰਹੀ ਫੀਸ ਤੇ ਹੋਰ ਫੰਡਾਂ ਨੂੰ ਚੈੱਕ ਕਰਨ ਲਈ ਕੋਈ ਨਿਯਮਤ ਅਥਾਰਿਟੀ ਨਹੀਂ ਹੈ। ਇਸ ਸਬੰਧੀ ਪ੍ਰਾਈਵੇਟ ਮੈਡੀਕਲ ਕਾਲਜਾਂ ਤੇ ਚੈੱਕ ਰੱਖਣ ਲਈ ਕੁਝ ਟ੍ਰਿਬਿਊਨਲ ਜਾਂ ਕੋਈ ਹੋਰ ਅਜਿਹੀ ਕਾਨੂੰਨੀ ਅਥਾਰਿਟੀ ਦੀ ਲੋੜ ਹੈ। ਇਸ ਮਾਮਲੇ ਤੇ ਪੰਜਾਬ ਦੇ ਲੋਕਾਂ ਵਿਚਕਾਰ ਭਾਰੀ ਬੇਚੈਨੀ ਅਤੇ ਰੋਸ ਹੈ।

ਮਾਮਲੇ ਦੀ ਪ੍ਰਤੱਖ ਤੇ ਅਤਿਅੰਤ ਮਹੱਤਤਾ ਦੇ ਮੱਦੇਨਜ਼ਰ ਸਬੰਧਤ ਮੰਤਰੀ

ਜੀ ਸਦਨ ਵਿੱਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ (ਸ੍ਰੀ ਅਨਿਲ ਜੋਸ਼ੀ) :** ਮਾਨਯੋਗ ਸਪੀਕਰ ਸਾਹਿਬ, ਪੰਜਾਬ ਸਰਕਾਰ ਵੱਲੋਂ ਸਾਲ 2006 ਵਿੱਚ ਰਾਜ ਦੇ ਸਾਰੇ ਪ੍ਰਾਈਵੇਟ ਮੈਡੀਕਲ ਕ਼ਾਲਜਾਂ ਨੂੰ ਰੈਗੂਲੇਟ ਕਰਨ ਲਈ Punjab Private Health Educational Institutions (Regulation of Admission, Fixation of Fee, Making of Reservation) Act, 2006 ਬਣਾਇਆ ਗਿਆ। ਪ੍ਰਾਈਵੇਟ ਮੈਡੀਕਲ ਕਾਲਜਾਂ ਵਿੱਚ ਲਈਆਂ ਜਾਣ ਵਾਲੀਆਂ ਫੀਸਾਂ, ਦਾਖਲੇ ਕਰਨ ਦਾ ਤਰੀਕਾ ਅਤੇ ਸਰਕਾਰ ਦੀ ਰਿਜ਼ਰਵੇਸ਼ਨ ਪਾਲਿਸੀ ਨੂੰ ਲਾਗੂ ਕਰਨ ਸਬੰਧੀ ਇਸ ਐਕਟ ਵਿੱਚ ਉਪਬੰਧ ਕੀਤਾ ਹੋਇਆ ਹੈ। ਐਕਟ ਦੀ ਧਾਰਾ 7 ਅਧੀਨ ਮੈਡੀਕਲ ਕਾਲਜਾਂ ਵਿੱਚ ਲਈਆਂ ਜਾਣ ਵਾਲੀਆਂ ਫ਼ੀਸਾਂ ਨੂੰ ਰੈਗੂਲੇਟ ਕਰਨ ਦਾ ਉਪਬੰਧ ਹੈ, ਜਿਸ ਅਧੀਨ ਲਈਆਂ ਜਾਣ ਵਾਲੀਆਂ ਫ਼ੀਸਾਂ ਨਿਰਧਾਰਤ ਕਰਨ ਲਈ ਇਕ ਉੱਚ ਪੱਧਰੀ ਕਮੇਟੀ ਦਾ ਗਠਨ ਕਰਨ ਦਾ ਉਪਬੰਧ ਵੀ ਕੀਤਾ ਹੋਇਆ ਹੈ। ਜਿਹੜੀ ਸਮੇਂ ਸਮੇਂ ਸਿਰ ਫ਼ੀਸਾਂ ਨੂੰ ਨਿਰਧਾਰਤ ਕਰਨ ਲਈ ਸਰਕਾਰ ਨੂੰ ਸਿਫਾਰਸ਼ ਕਰਦੀ ਹੈ। ਕਮੇਟੀ ਦੀਆਂ ਸਿਫ਼ਾਰਸ਼ਾਂ ਨੂੰ ਵਿਚਾਰ ਕੇ ਹੀ ਸਰਕਾਰ ਵੱਲੋਂ ਫ਼ੀਸਾਂ ਨਿਰਧਾਰਤ ਕੀਤੀਆਂ ਜਾਂਦੀਆਂ ਹਨ।

ਇਸ ਤੋਂ ਇਲਾਵਾ ਸਰਕਾਰ ਵੱਲੋਂ ਬਾਬਾ ਫਰੀਦ ਯੂਨੀਵਰਸਿਟੀ ਆਫ਼ ਹੈਲਥ ਸਾਇੰਸਿਜ਼, ਫਰੀਦਕੋਟ ਦੀ ਸਥਾਪਨਾ ਕੀਤੀ ਹੋਈ ਹੈ, ਜਿਹੜੀ ਉਕਤ ਐਕਟ ਦੇ ਉਪਬੰਧਾਂ ਨੂੰ ਧਿਆਨ ਵਿੱਚ ਰੱਖਦੇ ਹੋਏ ਸਾਰੇ ਸਰਕਾਰੀ ਅਤੇ ਪ੍ਰਾਈਵੇਟ ਕਾਲਜਾਂ ਵਿੱਚ ਪਾਰਦਰਸ਼ੀ ਤਰੀਕੇ ਨਾਲ ਦਾਖਲੇ ਕਰਕੇ ਇਮਤਿਹਾਨ ਲੈਂਦੀ ਹੈ। ਬਾਬਾ ਫਰੀਦ ਯੂਨੀਵਰਸਿਟੀ ਵੱਲੋਂ ਸਮੇਂ ਸਮੇਂ ਸਿਰ ਸਾਰੇ ਮੈਡੀਕਲ ਕਾਲਜਾਂ ਦੀ ਰੈਨਡਮ ਇੰਸਪੈਕਸ਼ਨ ਕੀਤੀ ਜਾਂਦੀ ਹੈ ਤਾਂ ਜੋ ਮੈਡੀਕਲ ਕੌਂਸਲ ਆਫ਼ ਇੰਡੀਆ, ਨਿਊ ਦਿੱਲੀ ਦੇ ਨਾਰਮਜ਼ ਅਨੁਸਾਰ ਸਾਰੇ ਮੈਡੀਕਲ ਕਾਲਜਾਂ ਵਿੱਚ ਪੜ੍ਹਾਈ ਦੇ ਮਿਆਰ ਨੂੰ ਮੇਨਟੇਨ ਕੀਤਾ ਜਾ ਸਕੇ। ਅਗਰ ਕੋਈ ਕਾਲਜ ਮੈਡੀਕਲ ਕੌਂਸਲ ਆਫ਼ ਇੰਡੀਆ ਦੇ ਮਾਪਦੰਡ ਪੂਰੇ ਨਹੀਂ ਕਰਦਾ ਤਾਂ ਉਸ ਨੂੰ ਐਮ.ਸੀ.ਆਈ. ਵੱਲੋਂ ਮਾਨਤਾ ਨਹੀਂ ਦਿੱਤੀ ਜਾਂਦੀ।

ਐਕਟ ਦੀ ਧਾਰਾ 8 ਅਧੀਨ ਕਿਸੇ ਵੀ ਪ੍ਰਾਈਵੇਟ ਕਾਲਜ ਵੱਲੋਂ ਉਕਤ ਐਕਟ ਦੀ ਕਿਸੇ ਵੀ ਧਾਰਾ ਦੀ ਉਲੰਘਣਾ ਨੂੰ ਚੈੱਕ ਕਰਨ ਲਈ ਸਾਲ 2008

[ ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ]

ਵਿੱਚ ਸਰਕਾਰ ਵਲੋਂ ਨੋਟੀਫਿਕੇਸ਼ਨ ਨੰ: 5/39/08-3 HB-III/ 6638 ਮਿਤੀ 27.8.2008 ਰਾਹੀਂ ਇਕ ਨੋਡਲ ਅਥਾਰਟੀ ਬਣਾਈ ਗਈ ਸੀ, ਜਿਹੜੀ ਕਿਸੇ ਵੀ ਸੰਸਥਾ ਵੱਲੋਂ ਐਕਟ ਦੀ ਕਿਸੇ ਧਾਰਾ ਦੀ ਉਲੰਘਣਾ ਕਰਨ ਤੇ ਉਕਤ ਐਕਟ ਦੀ ਧਾਰਾ 9 ਅਧੀਨ ਉਸ ਵਿਰੁੱਧ ਕਾਰਵਾਈ ਕਰ ਸਕਦੀ ਹੈ। ਇਸ ਅਨੁਸਾਰ ਸਬੰਧਤ ਸੰਸਥਾ ਨੂੰ ਹਦਾਇਤ ਕੀਤੀ ਜਾ ਸਕਦੀ ਹੈ ਕਿ ਸ਼ਿਕਾਇਤਕਰਤਾ ਦੀ ਸ਼ਿਕਾਇਤ ਦਾ ਹੱਲ ਕਰੇ ਨਹੀਂ ਤਾਂ ਉਸ ਦੀ ਐਫੀਲੀਏਸ਼ਨ ਜਾਂ ਰਿਕੋਗਨੀਸ਼ਨ ਨੂੰ ਵਿਦਡ੍ਰਾਅ ਕੀਤਾ ਜਾ ਸਕਦਾ ਹੈ ਜਾਂ ਜੁਰਮਾਨਾ ਵੀ ਕੀਤਾ ਜਾ ਸਕਦਾ ਹੈ ਜਾਂ ਗਲਤ ਕੀਤੇ ਦਾਖਲੇ ਨੂੰ ਰੱਦ ਕਰਨ ਜਾਂ ਗਲਤੀ ਨਾਲ ਮਨ੍ਹਾ ਕੀਤੇ ਦਾਖਲੇ ਨੂੰ ਬਹਾਲ਼ ਕੀਤਾ ਜਾ ਸਕਦਾ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਸਪੀਕਰ ਸਾਹਿਬ, ਮੈਂ ਤਾਂ ਸਿਰਫ਼ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਵੀ ਤੁਹਾਡੀ ਰੈਗੂਲੇਟਰੀ ਅਥਾਰਿਟੀ ਜਾਂ ਟ੍ਰਿਬਿਊਨਲ ਹੈ, ਉਸ ਦੇ ਕਿੰਨੇ ਮੈਂਬਰ ਹਨ ਅਤੇ ਕਿੰਨੀ ਵਾਰ ਉਨ੍ਹਾਂ ਦੀ ਮੀਟਿੰਗ ਹੋਈ ਹੈ। ਕੀ ਅੱਜ ਤੱਕ ਕਿਸੇ ਮੈਡੀਕਲ ਕਾਲਜ ਦੇ ਅਗੇਂਸਟ ਕੋਈ ਰਿਪੋਰਟ ਜਾਂ ਕੋਈ ਮਾਮਲਾ ਤੁਹਾਡੇ ਤੱਕ ਅਇਆ ਹੈ ਜਾਂ ਨਹੀਂ? ਜੇਕਰ ਆਇਆ ਹੈ ਤਾਂ ਇਸ ਬਾਰੇ ਦੱਸਿਆ ਜਾਵੇ ਕਿਉਂਕਿ ਲੋਕਾਂ ਦੇ ਮਨਾਂ ਵਿੱਚ ਸਰਕਾਰ ਪ੍ਰਤੀ ਬਹੁਤ ਗਲਤ ਭਾਵਨਾ ਆ ਰਹੀ ਹੈ ਕਿ ਕੋਈ ਚੈੱਕ ਨਹੀਂ ਹੈ। ਜੇਕਰ ਕੋਈ ਅਥਾਰਿਟੀ ਜਾਂ ਟ੍ਰਿਬਿਊਨਲ ਹੈ ਤਾਂ ਕੀ ਉਸ ਦੇ ਮੈਂਬਰਜ਼ ਵੱਲੋਂ ਕਦੇ ਕਿਸੇ ਪ੍ਰਾਈਵੇਟ ਕਾਲਜ ਦੀ ਚੈਕਿੰਗ ਕੀਤੀ ਗਈ ਹੈ ਕਿ ਫੀਸਾਂ ਵਿੱਚ ਵਾਧਾ-ਘਾਟਾ ਹੋਇਆ ਹੈ? ਕਿਉਂਕਿ ਹਰ ਕਾਲਜ ਵੱਲੋਂ ਆਪਣੇ ਤੌਰ ਤੇ ਅੱਡ ਫ਼ੀਸ ਲਈ ਜਾਂਦੀ ਹੈ। ਪਰਸੋਂ ਵੀ ਕੁਐਸਚਨ ਆਇਆ ਸੀ ਕਿ ਕੋਈ ਕਾਲਜ ਸਾਢੇ ਛੇ ਲੱਖ ਲੈ ਰਿਹਾ ਹੈ, ਕੋਈ 10 ਲੱਖ ਲੈ ਰਿਹਾ ਹੈ, ਕੋਈ under the table ਲੈ ਰਿਹਾ ਹੈ। ਕੀ ਤੁਹਾਡੀ ਅਥਾਰਿਟੀ ਜਾਂ ਟ੍ਰਿਬਿਊਨਲ ਨੇ ਇਸ ਬਾਰੇ ਚੈੱਕ ਕੀਤਾ ਹੈ ਜਾਂ ਨਹੀਂ, ਇਸ ਬਾਰੇ ਦੱਸੋ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਐਕਟ ਦੀ ਧਾਰਾ 7(1) ਤਹਿਤ ਸਰਕਾਰ ਨੂੰ ਇਹ ਅਧਿਕਾਰ ਹੈ ਕਿ ਉਹ ਇਨ੍ਹਾਂ ਪ੍ਰਾਈਵੇਟ ਮੈਡੀਕਲ ਸੰਸਥਾਵਾਂ ਵੱਲੋਂ ਲਈਆਂ ਜਾਣ ਵਾਲੀਆਂ ਫ਼ੀਸਾਂ ਨੂੰ ਨਿਰਧਾਰਤ ਕਰੇਗੀ। ਇਸ ਅਧਿਕਾਰ ਦੀ ਵਰਤੋਂ ਕਰਦੇ ਹੋਏ ਹੀ ਸਰਕਾਰ ਵੱਲੋਂ ਡਾ: ਕੇ.ਕੇ. ਤਲਵਾਰ ਦੀ ਪ੍ਰਧਾਨਗੀ ਹੇਠ ਇਕ ਕਮੇਟੀ ਨੋਟੀਫਾਈ ਕੀਤੀ ਹੋਈ ਹੈ, ਜਿਸ ਵਿਚ ਵਾਈਸ ਚਾਂਸਲਰ,

ਬਾਬਾ ਫਰੀਦ ਯੂਨੀਵਰਸਿਟੀ, ਸਕੱਤਰ, ਮੈਡੀਕਲ ਸਿੱਖਿਆ ਤੇ ਖੋਜ ਅਤੇ ਡਾਇਰੈਕਟਰ, ਸਿੱਖਿਆ ਤੇ ਖੋਜ ਸ਼ਾਮਲ ਹਨ। ਇਹ ਕਮੇਟੀ ਪ੍ਰਾਈਵੇਟ ਮੈਡੀਕਲ ਸੰਸਥਾਵਾਂ ਵੱਲੋਂ ਲਈਆਂ ਜਾਣ ਵਾਲੀਆਂ ਫ਼ੀਸਾਂ ਨੂੰ ਰੈਗੂਲੇਟ ਕਰਨ ਸਬੰਧੀ ਆਪਣੀਆਂ ਸਿਫਾਰਸ਼ਾਂ ਸਰਕਾਰ ਨੂੰ ਪੇਸ਼ ਕਰਦੀ ਹੈ। ਸਰਕਾਰ ਅੱਗੋਂ ਇਨ੍ਹਾਂ ਸਿਫਾਰਸ਼ਾਂ ਨੂੰ ਵਿਚਾਰਨ ਉਪਰੰਤ ਹੀ ਲਾਗੂ ਕਰਦੀ ਹੈ। ਸੋ, ਇਹ ਫ਼ੀਸਾਂ ਨਿਰਧਾਰਨ ਦਾ ਸਿਸਟਮ ਹੈ।

ਦੂਜਾ, ਸਾਲ 2006 ਦੌਰਾਨ ਪੰਜਾਬ ਰਾਜ ਦੇ ਸਾਰੇ ਪ੍ਰਾਈਵੇਟ ਮੈਡੀਕਲ ਕਾਲਜ, ਪੰਜਾਬ ਪ੍ਰਾਈਵੇਟ ਹੈਲਥ ਸਾਇੰਸਿਜ਼ ਐਜੂਕੇਸ਼ਨਲ ਇੰਸਟੀਚਿਊਸ਼ਨਜ਼ (ਰੈਗੂਲੇਸ਼ਨ ਆਫ਼ ਐਡਮਿਸ਼ਨ, ਫਿਕਸੇਸ਼ਨ ਆਫ਼ ਫੀ ਐਂਡ ਮੇਕਿੰਗ ਆਫ਼ ਰਿਜ਼ਰਵੇਸ਼ਨ) ਐਕਟ, 2006 ਅਧੀਨ ਲਿਆਂਦੇ ਗਏ। 2006 ਦੇ ਐਕਟ ਵਿੱਚ ਕਾਲਜਾਂ ਨੂੰ ਰੈਗੂਲੇਟ ਕਰਨ ਲਈ ਜੁਆਇੰਟ ਸੈਕਟਰੀ ਦੇ ਲੈਵਲ ਦਾ ਇਕ ਨੋਡਲ ਅਫ਼ਸਰ ਲਗਾਇਆ ਗਿਆ। ਇਸ ਐਕਟ ਦੀ ਸੋਧ (ਅਮੈਂਡਮੈਂਟ) ਸਾਲ 2007 ਵਿਚ ਕੀਤੀ ਗਈ ਜਿਸ ਵਿੱਚ ਨਿਯਮਾਂ ਨੂੰ ਹੋਰ ਸਖਤ ਬਣਾਉਂਦੇ ਹੋਏ ਐਕਟ ਦੀ ਧਾਰਾ 8 ਅਧੀਨ ਨੋਡਲ ਅਫ਼ਸਰ ਦੀ ਥਾਂ ਤੇ ਨੋਡਲ ਅਥਾਰਟੀ ਦੀ ਰਚਨਾ ਕੀਤੀ ਗਈ, ਜਿਸ ਦੇ ਚੇਅਰਮੈਨ ਜਸਟਿਸ (ਰਿਟਾ.) ਅਮਰਬੀਰ ਸਿੰਘ ਗਿੱਲ ਨੂੰ ਨਿਯੁਕਤ ਕੀਤਾ ਗਿਆ। ਇਸ ਨੋਟੀਫਿਕੇਸ਼ਨ ਅਨੁਸਾਰ ਰਾਜ ਸਰਕਾਰ ਵੱਲੋਂ ਇਸ ਅਥਾਰਿਟੀ ਦੀਆਂ ਟਰਮਜ਼ ਐਂਡ ਕੰਡੀਸ਼ਨਜ਼ ਆਫ਼ ਐਪੁਆਇੰਟਮੈਂਟ, ਵਿਦਿਅਕ ਯੋਗਤਾਵਾਂ, ਕੰਮ ਕਰਨ ਦੇ ਹਾਲਾਤ ਅਤੇ ਮੈਂਬਰਾਂ ਬਾਰੇ ਅਗਲੀ ਨੋਟੀਫਿਕੇਸ਼ਨ ਜਾਰੀ ਕੀਤੀ ਜਾਣੀ ਸੀ। ਸਰਕਾਰ ਜਾਂ ਨੋਡਲ ਅਥਾਰਟੀ ਸ਼ਿਕਾਇਤ ਪ੍ਰਾਪਤ ਹੋਣ ਤੇ ਇਕ ਪੜਤਾਲੀਆ ਅਫ਼ਸਰ ਲਗਾ ਕੇ ਫੈਸਲਾ ਲੈ ਸਕਦੀ ਸੀ। ਜੇਕਰ ਸ਼ਿਕਾਇਤ ਬੇਨਾਮੀ ਜਾਂ ਝੂਠੀ ਹੋਵੇ ਤਾਂ ਇਹ ਅਥਾਰਿਟੀ ਸ਼ਿਕਾਇਤ ਨੂੰ ਫਾਈਲ ਕਰ ਸਕਦੀ ਹੈ ਜਾਂ ਸ਼ਿਕਾਇਤਕਰਤਾ ਨੂੰ ਆਪਣੇ ਪੱਖ ਵਿੱਚ ਹੋਰ ਦਸਤਾਵੇਜ਼ ਦੇਣ ਲਈ ਕਹਿ ਸਕਦੀ ਹੈ। ਇਹ ਪੜਤਾਲ 60 ਦਿਨਾਂ ਦੇ ਅੰਦਰ ਅੰਦਰ ਮੁਕੰਮਲ ਹੋ ਜਾਣੀ ਚਾਹੀਦੀ ਹੈ। ਨੋਡਲ ਅਥਾਰਿਟੀ ਇਹ ਰਿਪੋਰਟ ਅੱਗੇ ਰਾਜ ਸਰਕਾਰ ਨੂੰ ਭੇਜ ਕੇ ਕਾਰਵਾਈ ਕਰਨ ਲਈ ਸਿਫਾਰਸ਼ ਵੀ ਕਰ ਸਕਦੀ ਹੈ। ਇਹ ਉਸ ਅਥਾਰਿਟੀ ਦੀਆਂ ਭਾਵਨਾਵਾਂ ਹਨ।

ਸਪੀਕਰ ਸਾਹਿਬ, ਮੈਂ ਇੱਥੇ ਦੱਸਣਾ ਚਾਹਾਂਗਾ ਕਿ ਜਿਹੜਾ ਮੈਂਬਰ ਸਾਹਿਬ ਨੇ ਖਦਸ਼ਾ ਜ਼ਾਹਰ ਕੀਤਾ ਹੈ, ਸਾਲ 2012 ਤੱਕ ਇਹ ਨੋਡਲ ਅਥਾਰਿਟੀ ਕੰਮ

ਕਰਦੀ ਰਹੀ ਪਰ ਅਥਾਰਿਟੀ ਦੀਆਂ ਟਰਮਜ਼ ਐਂਡ ਕੰਡੀਸ਼ਨਜ਼ ਫਾਈਨਲ ਨਾ ਹੋਣ ਕਾਰਨ ਇਹ ਕੰਮ ਢਿੱਲਾ ਪੈ ਗਿਆ। ਮੇਰਾ ਆਪਣਾ ਮਤ ਹੈ ਕਿ ਅਸੀਂ ਇਸ ਨੂੰ ਦੁਬਾਰਾ ਰਿਵਾਈਵ ਕਰਾਂਗੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ:** ਸ਼੍ਰੀ ਮਦਨ ਮੋਹਨ ਮਿੱਤਲ, ਸੰਸਦੀ ਮਾਮਲੇ ਮੰਤਰੀ ਜੀ ਨੂੰ ਹੁਣੇ ਪੁੱਛ ਲੈਂਦੇ ਹਾਂ, ਕਿਤੇ ਬਾਅਦ ਵਿੱਚ ਉਠ ਕੇ ਨਾ ਚਲੇ ਜਾਣ।

**ਮਾਨਯੋਗ ਸਪੀਕਰ :** ਪਲੀਜ਼, ਚੇਅਰ ਨੂੰ ਐਡਰੈਸ ਕਰੋ ਜੀ।

**ਮੰਤਰੀ :** ਸਪੀਕਰ ਸਾਹਿਬ, ਇੱਕ ਪ੍ਰਸ਼ਨ ਦਾ ਜਵਾਬ ਤਾਂ ਮੈਂ ਦੇ ਦਿੱਤਾ ਹੈ। ਇੱਕ ਸਵਾਲ ਇਹ ਹੋਰ ਪੁੱਛਦੇ ਸੀ ਕਿ ਪ੍ਰਾਈਵੇਟ ਕਾਲਜਾਂ ਅਤੇ ਸਰਕਾਰੀ ਕਾਲਜਾਂ ਵਿੱਚ ਫ਼ੀਸਾਂ ਦਾ ਫਰਕ ਕਿਉਂ ਹੈ? ਮੋਫ਼ਰ ਸਾਹਿਬ, ਉਸ ਬਾਰੇ ਵੀ ਮੈਂ ਜਾਣਕਾਰੀ ਦੇ ਦਿੰਦਾ ਹਾਂ। ਜਦੋਂ ਸਰਕਾਰੀ ਕਾਲਜਾਂ ਵਿੱਚ ਸੀਟਾਂ ਵਧਦੀਆਂ ਹਨ ਤਾਂ ਸੈਂਟਰ ਸਰਕਾਰ ਗ੍ਰਾਂਟ ਦੇ ਤੌਰ ਤੇ ਇੱਕ ਕਰੋੜ ਵੀਹ ਲੱਖ ਰੁਪਿਆ ਪ੍ਰਤੀ ਸਟੂਡੈਂਟ ਦਿੰਦੀ ਹੈ। ਜੇ 50 ਸੀਟਾਂ ਵਧਦੀਆਂ ਹਨ ਤਾਂ ਉਨ੍ਹਾਂ ਵਾਸਤੇ 60 ਕਰੋੜ ਰੁਪਿਆ ਗ੍ਰਾਂਟ ਵਜੋਂ ਆਉਂਦਾ ਹੈ ਪਰ ਇਹ ਫੈਸਿਲਿਟੀ ਪ੍ਰਾਈਵੇਟ ਕਾਲਜਾਂ ਨੂੰ ਨਹੀਂ ਮਿਲਦੀ। ਪ੍ਰਾਈਵੇਟ ਕਾਲਜ ਇਹ ਖਰਚਾ ਆਪ ਕਰਦੇ ਹਨ, ਪ੍ਰਾਈਵੇਟ ਕਾਲਜਾਂ ਨੇ ਫ਼ੀਸਾਂ ਵੀ ਆਪ ਦੇਣੀਆਂ ਹੁਨ। ਇਸ ਤੋਂ ਇਲਾਵਾ ਜੇ ਉਹ ਇਮਾਨਦਾਰੀ ਨਾਲ ਕੰਮ ਕਰਨ ਤਾਂ ਬੜਾ ਔਖਾ ਸਰਵਾਈਵ ਕਰਦੇ ਹਨ। ਇਸ ਕਰਕੇ ਤੁਹਾਡਾ ਖਦਸ਼ਾ ਠੀਕ ਹੈ, ਸਾਨੂੰ ਵੀ ਕਈ ਵਾਰੀ ਇਸ ਤਰ੍ਹਾਂ ਦੀਆਂ ਸ਼ਿਕਾਇਤਾਂ ਆਉਂਦੀਆਂ ਹਨ ਕਿ ਉਥੇ ਗੜਬੜ ਹੁੰਦੀ ਹੈ। ਸਾਲ 2014 ਵਿੱਚ ਪੋਸਟ ਗ੍ਰੈਜੂਏਟ ਦੀਆਂ ਸੀਟਾਂ ਦਾ 4 ਲੱਖ 80 ਹਜ਼ਾਰ ਰੁਪਿਆ ਵਜ਼ੀਫ਼ਾ ਦਿੱਤਾ ਗਿਆ ਹੈ। ਪ੍ਰਾਈਵੇਟ ਕਾਲਜਾਂ ਵਾਲੇ ਵੀ ਦਿੰਦੇ ਹਨ ਅਤੇ ਸਰਕਾਰੀ ਕਾਲਜ ਵੀ ਦਿੰਦੇ ਹਨ। ਇਸ ਕਰਕੇ ਕਮੇਟੀ ਹੀ ਇਹ ਫ਼ੀਸਾਂ ਨਿਰਧਾਰਤ ਕਰਦੀ ਹੈ ਅਤੇ ਉਹੀ ਸਾਰਾ ਕੁਝ ਰੈਗੂਲੇਟ ਕਰਦੀ ਹੈ।

ਅਥਾਰਿਟੀ ਨੂੰ ਰਿਵਾਈਵ ਕਰਨ ਦੀ ਗੱਲ ਤੁਸੀਂ ਸਾਡੇ ਧਿਆਨ ਵਿੱਚ ਲਿਆ ਦਿੱਤੀ ਹੈ। ਉਹ ਅਸੀਂ ਹੁਣ ਰਿਵਾਈਵ ਕਰਾਂਗੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਸਪੀਕਰ ਸਾਹਿਬ, ਇਨ੍ਹਾਂ ਨੇ ਬਹੁਤ ਠੀਕ ਅਤੇ ਵਧੀਆ ਤਰੀਕੇ ਨਾਲ ਦੱਸਿਆ ਹੈ, ਐਕਟ ਵਿੱਚ ਵੀ ਸੋਧ ਕਰ ਰਹੇ ਹਨ। ਇਨ੍ਹਾਂ ਨੇ ਰੈਗੂਲੇਟਰੀ ਅਥਾਰਿਟੀ ਬਾਰੇ ਵੀ ਦੱਸਿਆ ਹੈ ਕਿ ਸ਼੍ਰੀ

ਤਲਵਾਰ ਜੀ ਉਸ ਨੂੰ ਹੈਂਡ ਕਰ ਰਹੇ ਹਨ ਔਰ ਜਸਟਿਸ ਅਮਰਬੀਰ ਵੀ ਇਸ ਸਬੰਧੀ ਕੰਮ ਕਰ ਰਹੇ ਹਨ। ਪਰ ਕੀ ਸਾਲ 2013 ਤੋਂ ਬਾਅਦ, ਜਦੋਂ ਦੀਆਂ ਸੋਧਾਂ ਹੋਈਆਂ ਹਨ, ਕੀ ਇਸ ਰੈਗੂਲੇਟਰੀ ਅਥਾਰਿਟੀ ਨੇ ਕੋਈ ਅਜਿਹੀ ਗੱਲ ਸਰਕਾਰ ਦੇ ਧਿਆਨ ਵਿੱਚ ਲਿਆਂਦੀ ਹੈ ਕਿ ਕਿਸੇ ਕਾਲਜ ਜਾਂ ਇੰਸਟੀਚਿਊਸ਼ਨ ਵੱਲੋਂ ਕੋਈ ਇਰਰੈਗੁਲੈਰਿਟੀ ਹੋਈ ਹੋਵੇ ਜਾਂ ਕਿਸੇ ਸਟੂਡੈਂਟ ਤੋਂ ਵੱਧ ਫ਼ੀਸ ਲਈ ਗਈ ਹੋਵੇ? ਕੀ ਉਨ੍ਹਾਂ ਨੇ ਅਜਿਹੀ ਸਿਚੂਏਸ਼ਨ ਸਬੰਧੀ ਚੈੱਕ ਕੀਤਾ ਹੈ ਅਤੇ ਤੁਹਾਡੇ ਤੱਕ ਅਜਿਹੀ ਕੋਈ ਗੱਲ ਪੰਹੁੰਚੀ ਹੈ ਜਾਂ ਨਹੀਂ ਪਹੁੰਚੀ? ਜਾਂ ਫਿਰ ਅਜੇ ਤੱਕ ਉਨ੍ਹਾਂ ਦੀ ਕੋਈ ਮੀਟਿੰਗ ਹੀ ਨਹੀਂ ਹੋਈ ਅਤੇ ਨਾ ਹੀ ਅਜਿਹੀ ਕੋਈ ਚੈਕਿੰਗ ਕੀਤੀ ਹੈ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਦੱਸ ਚੁੱਕਿਆ ਹਾਂ ਕਿ ਇਸ ਅਥਾਰਿਟੀ ਨੇ ਸਾਲ 2012 ਤੱਕ ਕੰਮ ਕੀਤਾ ਹੈ। ਇਸ ਤੋਂ ਬਾਅਦ ਅਥਾਰਿਟੀ ਦੀਆਂ ਟਰਮਜ਼ ਐਂਡ ਕੰਡੀਸ਼ਨਜ ਫਾਈਨਲ ਨਹੀਂ ਹੋਈਆਂ। ਅਸੀਂ ਇਸ ਨੂੰ ਹੁਣ ਦੁਬਾਰਾ ਰਿਵਾਈਵ ਕਰਾਂਗੇ। ਤੁਸੀਂ ਇਹ ਗੱਲ ਸਾਡੇ ਧਿਆਨ ਵਿੱਚ ਲਿਆਂਦੀ ਹੈ ਅਤੇ ਧਿਆਨ ਦਿਵਾਊ ਮਤੇ ਦਾ ਮਤਲਬ ਹੀ ਇਹੀ ਹੈ। ਪਿਛਲੇ ਸਾਲਾਂ ਵਿੱਚ ਜਿਹੜੀ ਬੀ.ਡੀ.ਐਸ. ਕੋਰਸਾਂ ਵਿੱਚ ਗੜਬੜ ਹੋਈ ਸੀ, ਅਥਾਰਿਟੀ ਨਾ ਹੋਣ ਦੇ ਬਾਵਜੂਦ ਵੀ ਅਸੀਂ ਬੱਚਿਆਂ ਦੀਆਂ ਫ਼ੀਸਾਂ ਵਾਪਸ ਦਿਵਾਈਆਂ ਹਨ। ਸਰਕਾਰ ਅਤੇ ਬਾਬਾ ਫਰੀਦ ਯੂਨੀਵਰਸਿਟੀ ਦਾ ਪੂਰਾ ਧਿਆਨ ਇਸ ਪਾਸੇ ਹੈ ਅਤੇ ਜੇ ਕਿਤੇ ਵੀ ਕੋਈ ਗੜਬੜ ਹੁੰਦੀ ਹੈ, ਅਸੀਂ ਉਸ ਨੂੰ ਚੈੱਕ ਕਰਦੇ ਹਾਂ ਪਰ ਜੋ ਗੱਲ ਇਨ੍ਹਾਂ ਨੇ ਕਹੀ ਹੈ, ਇਸ ਅਥਾਰਿਟੀ ਦੀ ਜ਼ਰੂਰਤ ਹੈ, ਮੈਂ ਆਪ ਸਮਝਦਾ ਹਾਂ, ਤੁਹਾਡਾ ਜਿਹੜਾ ਖਦਸ਼ਾ ਹੈ, ਇਹ ਠੀਕ ਹੈ, ਅਸੀਂ ਇਸ ਅਥਾਰਿਟੀ ਨੂੰ ਰਿਵਾਈਵ ਕਰਾਂਗੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਸਪੀਕਰ ਸਾਹਿਬ, ਤਿੰਨ ਸਾਲ ਹੋ ਗਏ ਹਨ। ਇਹ ਗੈਪ ਬਹੁਤ ਵੱਡਾ ਹੈ। ਹੋਰ ਕੋਈ ਗੱਲ ਨਹੀਂ।

**ਮਾਨਯੋਗ ਸਪੀਕਰ :** ਮੋਫ਼ਰ ਸਾਹਿਬ, ਤੁਹਾਡਾ ਜਵਾਬ ਆ ਗਿਆ ਹੈ।

**ਮੰਤਰੀ :** ਅਸੀਂ ਜ਼ਰੂਰ ਰਿਵਾਈਵ ਕਰਾਂਗੇ। ਧਿਆਨ ਦਿਵਾਊ ਮਤੇ ਦਾ ਮਤਲਬ ਹੀ ਧਿਆਨ ਦਿਵਾਉਣਾ ਹੁੰਦਾ ਹੈ। ਕੀ ਕਦੇ ਇੰਨੀ ਤਸੱਲੀ ਨਾਲ ਜਵਾਬ ਆਇਆ ਹੈ?

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਕੀ ਇਹ ਅਥਾਰਿਟੀ ਹੁਣੇ ਹੀ ਰਿਵਾਈਵ ਹੋ ਜਾਵੇਗੀ?

**ਮੰਤਰੀ:** ਸਪੀਕਰ ਸਾਹਿਬ, ਅਜਿਹਾ ਨਹੀਂ ਹੈ ਕਿ ਅਸੀਂ ਇਰਰੈਗੂਲੈਰੀਟੀਜ਼ ਸਬੰਧੀ ਕੁਝ ਨਹੀਂ ਕਰਦੇ। ਅਸੀਂ ਚੈਕਿੰਗ ਕਰਦੇ ਹਾਂ। ਬੀ.ਡੀ.ਐਸ. ਕੋਰਸ ਵਾਲੇ ਸਟੂਡੈਂਟਸ ਦੀਆਂ ਫ਼ੀਸਾਂ ਵਾਪਸ ਦਿਵਾਈਆਂ ਹਨ। ਸਾਰਾ ਕੰਮ ਬਿਲਕੁਲ ਤਸੱਲੀ ਨਾਲ ਕੀਤਾ ਹੈ, ਕੋਈ ਅਜਿਹੀ ਗੱਲ ਨਹੀਂ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਰਰੈਗੂਲੈਰੀਟੀਜ਼ ਨੂੰ ਚੈੱਕ ਕਰਨ ਵਾਲੀ ਅਥਾਰਿਟੀ ਤੁਸੀਂ ਕਦੋਂ ਤੱਕ ਰਿਵਾਈਵ ਕਰੋਗੇ?

**ਮੰਤਰੀ :** ਅਸੀਂ ਕਰਾਂਗੇ ਜੀ ਅਤੇ ਜਲਦੀ ਹੀ ਕਰਾਂਗੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਕੀ ਕੈਬਨਿਟ ਕਰੇਗੀ ਜਾਂ ਤੁਸੀਂ ਆਪ ਹੀ ਕਰੋਗੇ?

**ਮੰਤਰੀ :** ਅਸੀਂ ਆਪ ਕਰਾਂਗੇ ਅਤੇ ਜਲਦੀ ਕਰ ਦੇਵਾਂਗੇ। ਇਸ ਅਥਾਰਿਟੀ ਸਬੰਧੀ ਕੈਬਨਿਟ ਵਿੱਚ ਪਾਸ ਹੋ ਕੇ ਐਕਟ ਬਣਿਆ ਹੋਇਆ ਹੈ। ਹੁਣ ਕੰਮ ਡਿਪਾਰਟਮੈਂਟ ਨੇ ਕਰਨਾ ਹੈ ਅਤੇ ਅਸੀਂ ਜਲਦੀ ਹੀ ਕਰਾਂਗੇ। (....ਵਿਘਨ) ਤੁਹਾਨੂੰ ਕਹਿ ਦਿੱਤਾ ਹੈ ਕਿ ਅਸੀਂ ਕਰ ਦੇਵਾਂਗੇ। ਪਹਿਲਾਂ ਤੁਸੀਂ ਆਪਣੀ ਪਾਰਟੀ ਦੇ ਬੰਦੇ ਇੱਥੇ ਹਾਊਸ ਵਿੱਚ ਲਿਆਉ। ਪੰਜਾਬ ਦੇ ਭਲੇ ਵਾਸਤੇ ਉਨ੍ਹਾਂ ਨੂੰ ਵੀ ਇੱਥੇ ਸੱਦ ਲਵੋ। ਤੁਸੀਂ ਸਿਰਫ਼ ਦੋ ਹੀ ਇੱਥੇ ਹੋ। ਪਹਿਲਾਂ ਆਪਣੀ ਬਹੁਸੰਮਤੀ ਕਰੋ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਬੱਚੇ ਮੈਡੀਕਲ ਕੋਰਸ ਕਰਦੇ ਹਨ, ਕੋਰਸ ਤਿੰਨ ਸਾਲ ਦਾ ਹੈ ਪਰ ਵਿਦਿਆਰਥੀ ਕਿਸੇ ਕਾਰਨ ਕਰਕੇ ਪਹਿਲਾ ਸਾਲ ਲਗਾਉਂਦਾ ਹੈ ਅਤੇ ਵਿਚੇ ਪੜ੍ਹਾਈ ਛੱਡ ਜਾਂਦਾ ਹੈ। ਇਸ ਸਥਿਤੀ ਵਿੱਚ ਪ੍ਰਾਈਵੇਟ ਕਾਲਜਾਂ ਵਾਲੇ ਵਿਦਿਆਰਥੀ ਨੂੰ ਕਹਿੰਦੇ ਹਨ ਕਿ ਤੂੰ ਪਹਿਲਾਂ ਤਿੰਨ ਸਾਲ ਦੀ ਪੂਰੀ ਫ਼ੀਸ ਜਮ੍ਹਾਂ ਕਰਵਾ। ਫੇਰ ਤੇਰੇ 10ਵੀਂ ਅਤੇ +2 ਦੇ ਸਰਟੀਫਿਕੇਟ, ਜਿਹੜੇ ਸਾਡੇ ਕੋਲ ਜਮ੍ਹਾਂ ਹਨ, ਉਹ ਦਿਆਂਗੇ। ਐਸਾ ਕੋਈ ** ** ਫ਼ਰਮਾਨ ਜਿਹੜਾ ਕਾਲਜਾਂ ਵਾਲੇ ਲਾਗੂ ਕਰਨ ਨੂੰ ਫਿਰਦੇ ਹਨ, ਕੀ ਇਹ ਕਾਨੂੰਨ ਅਨੁਸਾਰ ਠੀਕ ਹੈ?

** Expunged as ordered by the Chair.

**ਮੰਤਰੀ :** ਸਪੀਕਰ ਸਾਹਿਬ, ਕਾਨੂੰਨਨ ਅਜਿਹਾ ਨਹੀਂ ਹੈ। ਜੇ ਇਨ੍ਹਾਂ ਕੋਲ ਕੋਈ ਸ਼ਿਕਾਇਤ ਹੈ ਤਾਂ ਦੱਸ ਦੇਣ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਮੇਰੇ ਕੋਲ ਸ਼ਿਕਾਇਤ ਹੈ ਜੀ।

**ਮੰਤਰੀ:** ਤੁਸੀਂ ਸ਼ਿਕਾਇਤ ਮੈਨੂੰ ਦੇ ਦਿਉ।

**ਮਾਨਯੋਗ ਸਪੀਕਰ :** ਮੰਤਰੀ ਜੀ ਨੂੰ ਆਪਣੀ ਸ਼ਿਕਾਇਤ ਦੇ ਦੇਣਾ, ਇਹ ਵੇਖ ਲੈਣਗੇ। ** ** ਸ਼ਬਦ ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਬਾਬਾ ਫਰੀਦ ਯੂਨੀਵਰਸਿਟੀ ਦੀ ਨੇਹਾ ਸ਼ਰਮਾ, ਬੀ.ਐਸ.ਸੀ. ਨਰਸਿੰਗ, ਸੈਕਿੰਡ ਯੀਅਰ ਦੀ ਵਿਦਿਆਰਥਣ ਹੈ। ਉਸ ਦੇ ਸਰਟੀਫਿਕੇਟ ਲੁਧਿਆਣੇ ਦੇ ਇੱਕ ਪ੍ਰਾਈਵੇਟ ਕਾਲਜ ਨੇ ਰੱਖੇ ਹੋਏ ਹਨ। ਜੇ ਐਸਾ ਕੋਈ ਨਿਯਮ ਨਹੀਂ ਹੈ ਤਾਂ ਕਿਰਪਾ ਕਰਕੇ ਬਾਬਾ ਫਰੀਦ ਯੂਨੀਵਰਸਿਟੀ ਤੋਂ ਆਰਡਰ ਦੀ ਇੱਕ ਕਾਪੀ ਕਢਵਾਉ ਅਤੇ ਸਾਰੇ ਪ੍ਰਾਈਵੇਟ ਕਾਲਜਿਜ਼ ਨੂੰ ਇਸ ਦੀ ਇੱਕ ਕਾਪੀ ਭੇਜੋ ਕਿ ਤੁਸੀਂ ਕਿਸੇ ਵਿਦਿਆਰਥੀ ਨਾਲ ਧੱਕੇਸ਼ਾਹੀ ਨਹੀਂ ਕਰ ਸਕਦੇ।

-------

**(ਕ੍ਰਮ ਨੰ: 13)**

**ਸਰਦਾਰ ਹਰਪ੍ਰੀਤ ਸਿੰਘ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਇਸ ਸਮੇਂ ਪੰਜਾਬ ਸਟੇਟ ਦੇ ਸਰਕਾਰੀ ਆਈ.ਟੀ.ਆਈਜ਼, ਸਰਕਾਰੀ ਪੋਲੀਟੈਕਨਿਕ ਕਾਲਜਾਂ ਅਤੇ ਪ੍ਰਾਈਵੇਟ ਪੋਲੀਟੈਕਨਿਕ ਕਾਲਜਾਂ ਦੇ ਵਿਦਿਆਰਥੀਆਂ ਦੀ ਪੜ੍ਹਾਈ ਦੀ ਫ਼ੀਸ ਇੱਕੋ ਜਿੰਨੀ ਹੈ ਜਦ ਕਿ ਸਰਕਾਰੀ ਆਈ.ਟੀ.ਆਈ./ ਪੋਲੀਟੈਕਨਿਕ ਕਾਲਜਾਂ ਵੱਲੋਂ ਪ੍ਰਾਈਵੇਟ ਪੋਲੀਟੈਕਨਿਕ ਕਾਲਜਾਂ ਦੇ ਮੁਕਾਬਲੇ ਘੱਟ ਫ਼ੀਸ ਲੈਣੀ ਬਣਦੀ ਹੈ, ਜਿਸ ਤਰ੍ਹਾਂ ਸਰਕਾਰ ਦੇ ਹੋਰ ਪ੍ਰੋਫੈਸ਼ਨਲ ਕਾਲਜਾਂ ਵਿੱਚ ਹੈ। ਇਸ ਤਰ੍ਹਾਂ ਪੰਜਾਬ ਦੇ ਗਰੀਬ ਮਾਪਿਆਂ ਤੇ ਬੇਲੋੜਾ ਵਿੱਤੀ ਬੋਝ ਪੈਣਾ ਸ਼ੁਰੂ ਹੋ ਗਿਆ ਹੈ ਅਤੇ ਲੋਕਾਂ ਅੰਦਰ ਭਾਰੀ ਰੋਸ ਪਾਇਆ ਜਾ ਰਿਹਾ ਹੈ। ਸਰਕਾਰੀ ਆਈ.ਟੀ.ਆਈਜ਼ ਅਤੇ ਸਰਕਾਰੀ ਪੋਲੀਟੈਕਨਿਕ ਕਾਲਜਾਂ ਦੀ ਸਰਕਾਰ ਵੱਲੋਂ ਫ਼ੀਸ ਪ੍ਰਾਈਵੇਟ ਅਦਾਰਿਆਂ ਨਾਲੋਂ ਘੱਟ ਨਿਰਧਾਰਤ ਕਰਨੀ ਚਾਹੀਦੀ ਹੈ।

** Expunged as ordered by the Chair.

[ ਸਰਦਾਰ ਹਰਪ੍ਰੀਤ ਸਿੰਘ ]

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ):** ਸ਼੍ਰੀਮਾਨ ਜੀ, ਸਰਕਾਰੀ ਅਤੇ ਪ੍ਰਾਈਵੇਟ ਆਈ.ਟੀ.ਆਈ. ਸੰਸਥਾਵਾਂ ਵਿੱਚ ਪੇਂਡੂ ਗਰੀਬ ਅਤੇ ਆਰਥਿਕ ਪੱਖੋਂ ਕਮਜ਼ੋਰ ਸਿਖਿਆਰਥੀਆਂ ਵੱਲੋਂ ਦਾਖਲਾ ਲਿਆ ਜਾਂਦਾ ਹੈ ਅਤੇ ਇਸ ਦੇ ਮੱਦੇਨਜ਼ਰ ਹੀ ਸਰਕਾਰੀ ਆਈ.ਟੀ.ਆਈਜ਼ ਵਿੱਚ ਪੜ੍ਹ ਰਹੇ ਸਿਖਿਆਰਥੀਆਂ ਦੀ ਟਿਊਸ਼ਨ ਫ਼ੀਸ ਪ੍ਰਾਈਵੇਟ ਆਈ.ਟੀ.ਆਈ. ਵਿਚ ਪੜ੍ਹ ਰਹੇ ਸਿਖਿਆਰਥੀਆਂ ਨਾਲੋਂ ਪਹਿਲਾਂ ਹੀ ਘੱਟ ਹੈ ਜੋ ਕਿ ਹੇਠ ਅਨੁਸਾਰ ਹੈ :-

(ਰਾਸ਼ੀ ਰੁਪਏ ਵਿੱਚ)

| ਸਰਕਾਰੀ ਆਈ.ਟੀ.ਆਈਜ਼ | | ਪ੍ਰਾਈਵੇਟ ਆਈ.ਟੀ.ਆਈਜ਼ (ਸੈਸ਼ਨ ਫਰਵਰੀ 2016 ਤੋਂ) | |
|---|---|---|---|
| ਇੰਜੀਨੀਅਰਿੰਗ ਟ੍ਰੇਡ | ਨਾਨ ਇੰਜੀਨੀਅਰਿੰਗ ਟ੍ਰੇਡ | ਇੰਜੀਨੀਅਰਿੰਗ ਟ੍ਰੇਡ | ਨਾਨ ਇੰਜੀਨੀਅਰਿੰਗ ਟ੍ਰੇਡ |
| 3000 | 3000 | 19312 | 12875 |

ਸਾਲ 2003 ਤੋਂ ਪਹਿਲਾਂ ਸਰਕਾਰੀ ਪੋਲੀਟੈਕਨਿਕ ਕਾਲਜਾਂ ਅਤੇ ਪ੍ਰਾਈਵੇਟ ਪੋਲੀਟੈਕਨਿਕ ਕਾਲਜਾਂ ਵੱਲੋਂ ਲਈ ਜਾਣ ਵਾਲੀ ਟਿਊਸ਼ਨ ਫ਼ੀਸ ਹੇਠ ਅਨੁਸਾਰ ਅਲੱਗ ਅਲੱਗ ਸੀ ਕਿਉਂਕਿ ਪ੍ਰਾਈਵੇਟ ਪੋਲੀਟੈਕਨਿਕ ਕਾਲਜਾਂ ਵਿੱਚ ਕੁੱਲ ਸੀਟਾਂ ਦਾ 66.67% ਸਟੇਟ ਕੋਟਾ ਅਤੇ 33.33% ਮੈਨੇਜਮੈਂਟ ਕੋਟਾ ਸੀ।

(ਰਾਸ਼ੀ ਰੁਪਏ ਵਿੱਚ)

| ਸਟੇਟ ਸੀਟ ਲਈ ਵਸੂਲਣਯੋਗ ਟਿਊਸ਼ਨ ਫ਼ੀਸ | | ਮੈਨੇਜਮੈਂਟ ਸੀਟ (ਕੁੱਲ ਸੀਟਾਂ ਦਾ 33.33%) ਲਈ ਵਸੂਲਣਯੋਗ ਟਿਊਸ਼ਨ ਫ਼ੀਸ |
|---|---|---|
| ਸਰਕਾਰੀ ਪੋਲੀਟੈਕਨਿਕ ਕਾਲਜ | ਪ੍ਰਾਈਵੇਟ ਪੋਲੀਟੈਕਨਿਕ (ਕੁੱਲ ਸੀਟਾਂ ਦਾ 66.67%) | ਪ੍ਰਾਈਵੇਟ ਪੋਲੀਟੈਕਨਿਕ ਕਾਲਜ |
| 6000 | 6000 | 27000 |

ਸਾਲ 2003 ਦੌਰਾਨ ਮਾਨਯੋਗ ਸੁਪਰੀਮ ਕੋਰਟ ਦੇ ਹੇਠ ਅਨੁਸਾਰ ਫੈਸਲੇ

"That the fee chargeable in each professional college should be subject to such a ceiling as may be prescribed by the appropriate authority or by a competent court that every state government should constitute a committee to fix the ceiling on the fees chargable by a professional college or class of professional colleges, as the case may be. This committee should, after hearing the professional colleges, fix the fee once every three years or at such longer intervals, as it may think appropriate. That it would be appropriate for the University Grants Commission to frame regulations under its Act regulating the fees that the affiliated colleges operating on a no grant-in-aid basis were entitled to charge." ਮਿਤੀ 11.8.2003 ਬਾਬਤ ਟੀ.ਐਮ.ਏ. ਪਾਈ। ਫਾਊਂਡੇਸ਼ਨ ਅਤੇ ਅਦਰਜ਼ ਵਰਸਿਜ਼ ਸਟੇਟ ਆਫ਼ ਕਰਨਾਟਕਾ ਦੇ ਅਨੁਸਾਰ ਮਾਨਯੋਗ ਸੁਪਰੀਮ ਕੋਰਟ ਵਲੋਂ ਇੰਜੀਨੀਅਰਿੰਗ ਕਾਲਜਾਂ/ਪੋਲੀਟੈਕਨਿਕ ਸੰਸਥਾਵਾਂ ਦੀ ਟਿਊਸ਼ਨ ਫ਼ੀਸ ਫਿਕਸ ਕਰਨ ਲਈ ਸਥਾਈ ਹੱਲ ਲੱਭਣ ਵਾਸਤੇ ਐਕਟ ਪਾਸ ਕਰਨ ਲਈ ਰਾਜ ਅਤੇ ਕੇਂਦਰ ਸਰਕਾਰਾਂ ਨੂੰ ਕਿਹਾ ਗਿਆ ਅਤੇ ਐਕਟ ਪਾਸ ਹੋਣ ਤੱਕ ਟਿਊਸ਼ਨ ਫ਼ੀਸ ਫਿਕਸ ਕਰਨ ਲਈ ਹਾਈਕੋਰਟ ਦੇ ਰਿਟਾਇਰਡ ਜਸਟਿਸ ਦੀ ਪ੍ਰਧਾਨਗੀ ਹੇਠ ਕਮੇਟੀ ਗਠਿਤ ਕਰਨ ਲਈ ਹੁਕਮ ਜਾਰੀ ਕੀਤੇ। ਇਨ੍ਹਾਂ ਹੁਕਮਾਂ ਦੇ ਸਨਮੁੱਖ ਸਰਕਾਰ ਵਲੋਂ ਆਪਣੇ ਹੁਕਮ ਨੰ: 1173 ਮਿਤੀ 23.6.2004 ਰਾਹੀਂ ਜਸਟਿਸ ਜੀ.ਆਰ. ਮਜੀਠੀਆ (ਰਿਟਾਇਰਡ) ਦੀ ਪ੍ਰਧਾਨਗੀ ਹੇਠ ਕਮੇਟੀ ਦਾ ਗਠਨ ਕੀਤਾ ਗਿਆ। ਇਸ ਕਮੇਟੀ ਨੇ ਸਰਕਾਰੀ ਅਤੇ ਪ੍ਰਾਈਵੇਟ ਪੋਲੀਟੈਕਨਿਕ ਦੀ ਟਿਊਸ਼ਨ ਫ਼ੀਸ ਬਰਾਬਰ ਕਰਦੇ ਹੋਏ 16500/- ਰੁਪਏ ਕਰ ਦਿੱਤੀ ਸੀ।

ਇਸ ਉਪਰੰਤ ਸਾਲ 2010 ਵਿੱਚ ਸਰਕਾਰ ਨੇ ਆਪਣੀ ਨੋਟੀਫਿਕੇਸ਼ਨ ਮਿਤੀ 13.5.2010 ਰਾਹੀਂ ਮੁੱਖ ਸਕੱਤਰ ਦੀ ਪ੍ਰਧਾਨਗੀ ਹੇਠ ਕਮੇਟੀ ਗਠਿਤ ਕੀਤੀ। ਕਮੇਟੀ ਵੱਲੋਂ ਰਾਜ ਦੇ ਸਾਰੇ ਸਰਕਾਰੀ ਅਤੇ ਪ੍ਰਾਈਵੇਟ ਪੋਲੀਟੈਕਨਿਕ ਕਾਲਜਾਂ ਲਈ ਬਰਾਬਰ ਟਿਊਸ਼ਨ ਫ਼ੀਸ ਬਰਕਰਾਰ ਰੱਖਦੇ ਹੋਏ ਸਰਕਾਰੀ

ਪੋਲੀਟੈਕਨਿਕ/ਪ੍ਰਾਈਵੇਟ ਪੋਲੀਟੈਕਨਿਕ ਸੰਸਥਾਵਾਂ ਲਈ 22000/- ਰੁਪਏ ਕੀਤੀ।

ਸਰਕਾਰੀ ਪੋਲੀਟੈਕਨਿਕ ਸੰਸਥਾਵਾਂ ਵਿੱਚ ਵਿਦਿਆਰਥੀਆਂ ਪਾਸੋਂ ਪ੍ਰਾਪਤ ਕੀਤੀ ਜਾਣ ਵਾਲੀ ਟਿਊਸ਼ਨ ਫ਼ੀਸ ਰਾਜ ਦੇ ਖਜ਼ਾਨੇ ਵਿੱਚ ਜਮ੍ਹਾਂ ਕਰਵਾਈ ਜਾਂਦੀ ਹੈ। ਇਸ ਸਮੇਂ ਸਰਕਾਰੀ ਬਹੁਤਕਨੀਕੀ ਸੰਸਥਾਵਾਂ ਵਿੱਚ 21585 ਵਿਦਿਆਰਥੀਆਂ ਦੀ ਸੈਂਕਸ਼ਨਡ ਇਨਟੇਕ ਹੈ, ਲਈ ਲਗਭਗ 4748.70 ਲੱਖ ਰੁਪਏ ਰਾਜ ਦੇ ਸਰਕਾਰੀ ਖਜ਼ਾਨੇ ਵਿਚ ਬਤੌਰ ਟਿਊਸ਼ਨ ਫ਼ੀਸ ਹਰ ਸਾਲ ਜਮ੍ਹਾਂ ਕਰਵਾਈ ਜਾਂਦੀ ਹੈ ਜੋ ਕਿ ਸਰਕਾਰ ਦਾ ਰੈਵੇਨਿਊ ਬਣਦਾ ਹੈ। ਜੇਕਰ ਇਨ੍ਹਾਂ ਸਰਕਾਰੀ ਪੋਲੀਟੈਕਨਿਕ ਕਾਲਜਾਂ ਲਈ ਟਿਊਸ਼ਨ ਫ਼ੀਸ ਤਬਦੀਲ ਕਰਨ ਲਈ ਸਰਕਾਰ ਦਾ ਕੋਈ ਵਿਚਾਰ ਬਣਦਾ ਹੈ ਤਾਂ ਸਰਕਾਰ ਦੇ ਵਿੱਤ ਵਿਭਾਗ ਪਾਸੋਂ ਪ੍ਰਵਾਨਗੀ ਲੈਂਦੇ ਹੋਏ ਮੁੱਖ ਸਕੱਤਰ ਦੀ ਪ੍ਰਧਾਨਗੀ ਹੇਠ ਗਠਿਤ ਕਮੇਟੀ ਨੂੰ ਸਿਫਾਰਸ਼ਾਂ ਦੇਣ ਲਈ ਕਹਿ ਦਿੱਤਾ ਜਾਵੇਗਾ।

**ਸਰਦਾਰ ਹਰਪ੍ਰੀਤ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਵੇਲੇ ਸਰਕਾਰੀ ਅਤੇ ਪ੍ਰਾਈਵੇਟ ਪਾਲੀਟੈਕਨਿਕ ਕਾਲਜਾਂ ਵੱਲੋਂ ਤਕਰੀਬਨ 29,000/- ਰੁਪਏ ਟਿਊਸ਼ਨ ਫ਼ੀਸ ਚਾਰਜ ਕੀਤੀ ਜਾ ਰਹੀ ਹੈ। ਜਿਹੜੇ ਸਰਕਾਰੀ ਕਾਲਜ ਹਨ, ਉਹ ਤਾਂ ਪੂਰੀ ਫ਼ੀਸ ਵੰਨ ਟਾਈਮ ਲੈ ਲੈਂਦੇ ਹਨ ਪਰ ਪ੍ਰਾਈਵੇਟ ਕਾਲਜ ਵਾਲੇ ਆਪਣੀ ਮਰਜ਼ੀ ਅਨੁਸਾਰ ਫ਼ੀਸ ਵਿਚ ਕਨਸੈਸ਼ਨ ਵੀ ਦਿੰਦੇ ਹਨ ਅਤੇ ਫ਼ੀਸ ਦੀਆਂ ਕਿਸ਼ਤਾਂ ਵੀ ਕਰ ਲੈਂਦੇ ਹਨ। ਇਸ ਲਈ ਜ਼ਿਆਦਾ ਬੱਚੇ ਪ੍ਰਾਈਵੇਟ ਕਾਲਜਾਂ ਵਿਚ ਹੀ ਜਾ ਰਹੇ ਹਨ। ਸਰਕਾਰੀ ਅਦਾਰੇ, ਜਿਥੇ ਸਰਕਾਰ ਦਾ ਪੈਸਾ ਵੀ ਲੱਗਿਆ ਹੈ, ਸਟਾਫ਼ ਵੀ ਅਪੁਆਇੰਟ ਹੋਇਆ ਹੈ, ਉਹ ਅੱਜ ਵਿਹਲੇ ਬੈਠੇ ਹਨ। ਲੋਕਾਂ ਦਾ ਵੀ ਨੁਕਸਾਨ ਹੋ ਰਿਹਾ ਹੈ। ਜਿਹੜੇ ਗੌਰਮਿੰਟ ਇੰਸਟੀਚਿਊਟ ਹਨ ਉਹ ਪ੍ਰੋਫਿਟ ਮੇਕਿੰਗ ਇੰਸਟੀਚਿਊਟਸ ਨਹੀਂ ਹਨ। ਉਨ੍ਹਾਂ ਨੇ ਲੋਕਾਂ ਦਾ ਭਲਾ ਕਰਨਾ ਹੁੰਦਾ ਹੈ, ਗਰੀਬ ਬੱਚਿਆਂ ਦਾ ਭਲਾ ਕਰਨਾ ਹੁੰਦਾ ਹੈ। ਜੇਕਰ ਫ਼ੀਸ ਘੱਟ ਹੋਵੇ ਤਾਂ ਬੱਚੇ ਉੱਥੇ ਪੜ੍ਹ ਤੇ ਆਪਣੇ ਪੈਰਾਂ ਤੇ ਖੜ੍ਹ ਕੇ ਕਾਬਲ ਬਣਨ। ਇਸ ਲਈ ਜ਼ਰੂਰੀ ਹੈ ਕਿ ਫ਼ੀਸ ਨੂੰ ਘਟਾਇਆ ਜਾਵੇ। ਇਸ ਬਾਰੇ ਸਰਕਾਰ ਨੂੰ ਕੁਝ ਨਾ ਕੁਝ ਕਰਨਾ ਚਾਹੀਦਾ ਹੈ ਤਾਂ ਕਿ ਪ੍ਰਾਈਵੇਟ ਇੰਸਟੀਚਿਊਟ ਨਾਲੋਂ ਸਰਕਾਰੀ ਕਾਲਜਾਂ ਦੀ ਫ਼ੀਸ ਘੱਟ ਹੋਵੇ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਇਹੀ ਬੇਨਤੀ ਕਰਨੀ ਚਾਹੁੰਦਾ ਹਾਂ।

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਪ੍ਰਾਈਵੇਟ ਕਾਲਜ 29,000/- ਰੁਪਏ ਫ਼ੀਸ ਲੈ ਰਹੇ ਹਨ ਅਤੇ ਸਰਕਾਰੀ ਕਾਲਜ 22,000/- ਹਜ਼ਾਰ ਰੁਪਏ ਲੈ ਰਹੇ ਹਨ। ਮੈਂ ਤਾਂ ਇਹ ਦੱਸਿਆ ਹੈ ਕਿ 22,000/- ਰੁਪਏ ਹੀ ਸਰਕਾਰੀ ਇੰਸਟੀਚਿਊਸ਼ਨਜ਼ ਦੀ ਫ਼ੀਸ ਹੈ ਅਤੇ 22,000/- ਰੁਪਏ ਹੀ ਪ੍ਰਾਈਵੇਟ ਇੰਸਟੀਚਿਊਸ਼ਨਜ਼ ਦੀ ਫ਼ੀਸ ਹੈ। ਜੇਕਰ ਕੋਈ ਪ੍ਰਾਈਵੇਟ ਕਾਲਜ ਜ਼ਿਆਦਾ ਫ਼ੀਸ ਲੈ ਰਿਹਾ ਹੈ ਜਾਂ 29,000/- ਰੁਪਏ ਫ਼ੀਸ ਲੈ ਰਿਹਾ ਹੈ ਤਾਂ ਇਹ ਦੱਸਣ ਅਸੀਂ ਉਸ ਦੇ ਖਿਲਾਫ਼ ਕਾਰਵਾਈ ਕਰਾਂਗੇ ਪਰ ਜੇਕਰ 29000/- ਰੁਪਏ ਫ਼ੀਸ ਵਿਚ ਕੋਈ ਹੋਰ ਸਟੂਡੈਂਟ ਫੰਡ ਲਿਆ ਜਾ ਰਿਹਾ ਹੈ ਜਾਂ ਕੋਈ ਵੈਲਿਡ ਚਾਰਜ ਲਿਆ ਜਾ ਰਿਹਾ ਹੈ, ਉਹ ਤਾਂ ਸਾਰਿਆਂ ਨੇ ਲੈਣਾ ਹੀ ਹੈ। ਲੇਕਿਨ ਜਿਹੜੀ ਟਿਊਸ਼ਨ ਫ਼ੀਸ ਇਨ੍ਹਾਂ ਨੇ ਪੁੱਛੀ ਹੈ ਉਹ ਭਾਵੇਂ ਸਰਕਾਰੀ ਇੰਸਟੀਚਿਊਟ ਹੈ, ਭਾਵੇਂ ਪ੍ਰਾਈਵੇਟ ਇੰਸਟੀਚਿਊਟ ਹੈ, ਉਹ 22,000/- ਰੁਪਏ ਹੀ ਹੈ।

**ਸਰਦਾਰ ਹਰਪ੍ਰੀਤ ਸਿੰਘ :** ਸਪੀਕਰ ਸਾਹਿਬ, ਮੁੱਦਾ ਇਹ ਸੀ ਕਿ ਸਰਕਾਰੀ ਇੰਸਟੀਚਿਊਸ਼ਨਜ਼ ਦੀ ਫ਼ੀਸ ਘੱਟ ਹੋਣੀ ਚਾਹੀਦੀ ਹੈ।

**ਸ਼੍ਰੀ ਮਨੋਰੰਜਨ ਕਾਲੀਆ :** ਸਪੀਕਰ ਸਾਹਿਬ, ਮੈਂ ਇੱਕ ਗੱਲ ਕਰਨੀ ਚਾਹੁੰਦਾ ਹਾਂ।

**ਮਾਨਯੋਗ ਸਪੀਕਰ :** ਹਾਂ ਜੀ।

**ਸ਼੍ਰੀ ਮਨੋਰੰਜਨ ਕਾਲੀਆ :** ਮਾਨਯੋਗ ਸਪੀਕਰ ਸਾਹਿਬ, ਤੁਸੀਂ ਦਰਿਆਦਿਲ ਹੋ। ਤੁਸੀਂ ਲੀਡਰ ਆਫ਼ ਦਿ ਆਪੋਜ਼ੀਸ਼ਨ ਨੂੰ ਜਿੰਨਾ ਟਾਈਮ ਦਿੰਦੇ ਹੋ, ਉਸ ਦਾ ਉਹ ਨਜਾਇਜ਼ ਫਾਇਦਾ ਉਠਾਉਂਦੇ ਹਨ। ਜਿਸ ਤਰ੍ਹਾਂ ਉਹ ਅੱਜ ਹਾਊਸ ਵਿੱਚ ਬੋਲ ਕੇ ਗਏ ਹਨ ਅਤੇ ਧਮਕੀਪੂਰਨ ਕਿਹਾ ਗਿਆ ਹੈ ਕਿ ਤੁਸੀਂ ਟਾਈਮ ਹੀ ਨਹੀਂ ਦੇ ਰਹੇ ਹੋ। ਸਪੀਕਰ ਸਾਹਿਬ, ਤੁਸੀਂ ਅਲਾਓ ਕਰੋ ਜਾਂ ਨਾ ਕਰੋ, ਇਹ ਤੁਹਾਡੇ ਅਖ਼ਤਿਆਰ ਵਿੱਚ ਹੈ।

ਦੂਸਰੀ ਗੱਲ ਇਨ੍ਹਾਂ ਨੇ ਕਹੀ ਹੈ ਕਿ ਲੀਡਰ ਆਫ਼ ਦਿ ਹਾਊਸ acquisition denotify ਕਰਨ ਬਾਰੇ ਜਿਹੜਾ ਬਿਲ ਲੈ ਕੇ ਆਏ ਹਨ, ਉਸ ਨੂੰ ਹਾਲੇ ਤੱਕ ਅਸੈਂਟ ਕਿਉਂ ਨਹੀਂ ਦਿੱਤੀ ਜਦਕਿ ਸਾਰਾ ਹਾਊਸ ਇਸ ਗੱਲ ਉੱਤੇ ਇੱਕ ਹੈ। ਪਰ ਕੀ ਇਹ holier than thou ਹਨ, ਜਿਨ੍ਹਾਂ ਨੂੰ ਸਭ ਤੋਂ ਜ਼ਿਆਦਾ ਦਰਦ ਹੈ? ਹੁਣ ਗੱਲ ਇਹ ਆਉਂਦੀ ਹੈ ਕਿ ਜਿਹੜਾ Termination of Waters Agreement Act ਪਾਸ ਹੋਇਆ ਸੀ ਜੇਕਰ ਗਵਰਨਰ ਨੇ ਉਸ ਵਾਸਤੇ ਅਸੈਂਟ

[ ਸ਼੍ਰੀ ਮਨੋਰੰਜਨ ਕਾਲੀਆ ]

ਦੇ ਦਿੱਤੀ ਸੀ ਤਾਂ ਫਿਰ ਕਾਨੂੰਨ ਕਿਉਂ ਨਹੀਂ ਬਣਿਆ? ਜਦ ਕਿ ਉਦੋਂ ਕੇਂਦਰ ਦੇ ਵਿੱਚ ਕਾਂਗਰਸ ਸਰਕਾਰ ਸੀ। ਫਿਰ ਉਹ Presidential Reference ਲਈ ਕਿਉਂ ਗਿਆ? ਫਿਰ ਪ੍ਰੈਜ਼ੀਡੈਂਟ ਨੇ ਕਿਉਂ ਸੁਪਰੀਮ ਕੋਰਟ ਵਿੱਚ ਦਿੱਤਾ? ਇਹ ਉਦੋਂ ਕਿਉਂ ਚੁੱਪ ਰਹੇ? ਉਦੋਂ ਪੰਜਾਬ ਦੇ ਵਿੱਚ ਕਾਂਗਰਸੀ ਸਰਕਾਰ ਸੀ, ਜੇਕਰ ਇਨ੍ਹਾਂ ਨੇ ਅਸੈਂਟ ਦਿੱਤੀ ਸੀ ਫਿਰ ਉਹ ਐਕਟ ਲਾਗੂ ਕਿਉਂ ਨਹੀਂ ਹੋਇਆ? ਅੱਜ ਇਹ ਕਹਿੰਦੇ ਹਨ ਕਿ ਅਸੀਂ ਐਸ.ਵਾਈ.ਐਲ ਕੈਨਾਲ ਪੂਰਾਂਗੇ, ਲਾਅ ਐਂਡ ਆਰਡਰ ਦੀ ਸਿਚੂਏਸ਼ਨ ਕ੍ਰੀਏਟ ਕਰਨੀ ਹੈ।

ਮਾਨਯੋਗ ਸਪੀਕਰ ਸਾਹਿਬ, ਤੁਸੀਂ ਇਹ ਗੱਲ ਕਹੀ ਹੈ ਕਿ ਕੰਸਟੀਚਿਊਸ਼ਨ ਦੇ ਮੁਤਾਬਿਕ ਜੋ ਪ੍ਰੋਸੀਜਰ ਹੈ, ਜੋ ਕਾਨੂੰਨ ਹੈ, ਉਸ ਦੇ ਵਿੱਚ ਰਹਿ ਕੇ ਜਿੰਨੀ ਕਾਰਵਾਂਈ ਹੋ ਸਕਦੀ ਹੈ, ਉਹ ਸਰਕਾਰ ਕਰ ਰਹੀ ਹੈ ਲੇਕਿਨ ਇਹ ਮੰਨਣ ਨੂੰ ਤਿਆਰ ਨਹੀਂ ਹਨੰ। ਇਹ ਕੋਈ ਦਲੀਲ ਨਹੀਂ ਮੰਨ ਰਹੇ, ਕਹਿੰਦੇ ਹਨ ਜਿਵੇਂ ਮਰਜ਼ੀ ਕਰੋ ਪਰ ਇਸ ਬਾਰੇ ਜਵਾਬ ਦਿਓ। ਲੀਡਰ ਆਫ਼ ਦਿ ਆਪੋਜ਼ੀਸ਼ਨ ਦੀਆਂ ਅਜਿਹੀਆਂ ਬਚਕਾਨੀਆਂ ਹਰਕਤਾਂ ਹਨ। ਸਪੀਕਰ ਸਾਹਿਬ, ਤੁਸੀਂ ਇਨ੍ਹਾਂ ਨੂੰ ਥੋੜ੍ਹਾ ਜਿਹਾ snub ਕਰਿਆ ਕਰੋ ਨਹੀਂ ਤਾਂ ਇਹ ਤੁਹਾਡੀ ਦਰਿਆਦਿਲੀ ਦਾ ਨਜਾਇਜ਼ ਫਾਇਦਾ ਉਠਾਉਂਦੇ ਹਨ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ ਜ਼ੀ।

**ਮਾਨਯੋਗ ਸਪੀਕਰ :** ਨਹੀਂ ਜੀ। ਇਥੇ ਪੁਆਇੰਟ ਆਫ਼ ਆਰਡਰ ਨਹੀਂ ਕਰ ਸਕਦੇ। ਅਗਲੀ ਆਈਟਮ। ਰਿਪੋਰਟਾਂ ਪੇਸ਼ ਕਰਨਾ।

------

## PRESENTATION OF REPORTS OF THE COMMITTEES

**ਮਾਨਯੋਗ ਸਪੀਕਰ :** ਸਭਾਪਤੀ, ਲੋਕ ਲੇਖਾ ਕਮੇਟੀ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਕਮੇਟੀ ਦੇ ਮੈਂਬਰ, ਸ਼੍ਰੀ ਐਸ.ਆਰ. ਕਲੇਰ ਰਿਪੋਰਟ ਪੇਸ਼ ਕਰਨ।

1. **ਮੈਂਬਰ, ਲੋਕ ਲੇਖਾ ਕਮੇਟੀ (ਸ਼੍ਰੀ ਐਸ.ਆਰ. ਕਲੇਰ) :** ਸ਼੍ਰੀਮਾਨ ਜੀ, ਮੈਂ –

(i) ਕਿਰਤ ਵਿਭਾਗ ਨਾਲ ਸਬੰਧਿਤ ਸਾਲ 2011-12 ਲਈ ਪੰਜਾਬ

ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲ 2011-12 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਸਿਵਲ) ਤੇ ਲੋਕ ਲੇਖਾ ਕਮੇਟੀ ਦੀ 195ਵੀਂ ਰਿਪੋਰਟ;

(ii) ਸਿਹਤ ਅਤੇ ਪਰਿਵਾਰ ਭਲਾਈ ਵਿਭਾਗ ਨਾਲ ਸਬੰਧਤ ਸਾਲ 2011-12 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲ 2011-12 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਸਿਵਲ) ਤੇ ਲੋਕ ਲੇਖਾ ਕਮੇਟੀ ਦੀ 196ਵੀਂ ਰਿਪੋਰਟ ;

(iii) ਸਿੱਖਿਆ ਵਿਭਾਗ ਨਾਲ ਸਬੰਧਤ ਸਾਲ 2011-12 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲ 2011-12 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਸਿਵਲ) ਤੇ ਲੋਕ ਲੇਖਾ ਕਮੇਟੀ ਦੀ 197ਵੀਂ ਰਿਪੋਰਟ ; ਅਤੇ

(iv) ਬਿਜਲੀ ਵਿਭਾਗ ਨਾਲ ਸਬੰਧਤ ਸਾਲ 2012-13 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲ 2012-13 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਮਾਲੀਆ ਪ੍ਰਾਪਤੀਆਂ) ਤੇ ਲੋਕ ਲੇਖਾ ਕਮੇਟੀ ਦੀ 198ਵੀਂ ਰਿਪੋਰਟ ਪੇਸ਼ ਕਰਦਾ ਹਾਂ।

2. **ਸਭਾਪਤੀ, ਸਥਾਨਕ ਸੰਸਥਾਵਾਂ ਅਤੇ ਪੰਚਾਇਤੀ ਰਾਜ ਇਕਾਈਆਂ ਕਮੇਟੀ (ਸਰਦਾਰ ਹਰਪ੍ਰੀਤ ਸਿੰਘ):** ਸ਼੍ਰੀਮਾਨ ਜੀ, ਮੈਂ ਸਾਲ 2015-16 ਲਈ ਨਗਰ ਕੌਂਸਲ, ਭਦੌੜ ਦੇ ਆਮ ਕੰਮਕਾਰ ਤੇ ਸਥਾਨਕ ਸੰਸਥਾਵਾਂ ਅਤੇ ਪੰਚਾਇਤੀ ਰਾਜ ਇਕਾਈਆਂ ਸਬੰਧੀ ਕਮੇਟੀ ਦੀ 15ਵੀਂ ਰਿਪੋਰਟ ਸਦਨ ਵਿੱਚ ਪੇਸ਼ ਕਰਦਾ ਹਾਂ।

3. **ਸਭਾਪਤੀ, ਸਰਕਾਰੀ ਆਸ਼ਵਾਸਨਾਂ ਸਬੰਧੀ ਕਮੇਟੀ (ਸਰਦਾਰ ਅਜਾਇਬ ਸਿੰਘ ਭੱਟੀ):** ਸ਼੍ਰੀਮਾਨ ਜੀ, ਮੈਂ ਸਦਨ ਵਿੱਚ ਮੰਤਰੀਆਂ ਦੁਆਰਾ ਸਮੇਂ-ਸਮੇਂ ਤੇ ਦਿੱਤੇ ਗਏ ਆਸ਼ਵਾਸ਼ਨ, ਬਚਨਾਂ ਅਤੇ ਵਿਸ਼ਵਾਸਾਂ ਆਦਿ ਦੀ ਪੜਤਾਲ ਕਰਨ ਲਈ ਸਾਲ 2015-16 ਲਈ ਗਠਿਤ ਕੀਤੀ ਗਈ ਸਰਕਾਰੀ ਆਸ਼ਵਾਸਨਾਂ ਸਬੰਧੀ ਕਮੇਟੀ ਦੀ 46ਵੀਂ ਰਿਪੋਰਟ ਸਦਨ ਵਿੱਚ ਪੇਸ਼ ਕਰਦਾ ਹਾਂ।

-----

## PAPERS LAID ON THE TABLE OF THE HOUSE

**ਮਾਨਯੋਗ ਸਪੀਕਰ :** ਸ਼੍ਰੀ ਮਦਨ ਮੋਹਨ ਮਿੱਤਲ, ਸੰਸਦੀ ਮਾਮਲਿਆਂ ਬਾਰੇ ਮੰਤਰੀ ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਲੜੀ ਨੰਬਰ 1 ਤੋਂ 8 ਤੱਕ ਦੇ ਹੇਠ ਲਿਖੇ ਕਾਗਜ਼-ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ:

1. i) ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮਨ) (ਦੂਜੀ ਸੋਧਨਾ) ਆਰਡੀਨੈਂਸ, 2015 (2015 ਦਾ ਪੰਜਾਬ ਆਰਡੀਨੈਂਸ ਨੰ: 8);

   ii) ਪੰਜਾਬ ਪਲਾਸਟਿਕ ਦੇ ਲਿਫਾਫੇ (ਬਣਾਉਣ, ਵਰਤੋਂ ਕਰਨ ਅਤੇ ਨਿਪਟਾਰਾ) ਕੰਟਰੋਲ (ਸੋਧਨਾ) ਆਰਡੀਨੈਂਸ, 2016 (2016 ਦਾ ਪੰਜਾਬ ਆਰਡੀਨੈਂਸ, ਨੰ: 1);

   iii) ਪੰਜਾਬ ਪੇਂਡੂ ਵਿਕਾਸ (ਸੋਧਨਾ) ਆਰਡੀਨੈਂਸ, 2016 (2016 ਦਾ ਪੰਜਾਬ ਆਰਡੀਨੈਂਸ ਨੰ: 2); ਅਤੇ

   iv) ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਆਰਡੀਨੈਂਸ, 2016 (2016 ਦਾ ਪੰਜਾਬ ਆਰਡੀਨੈਂਸ ਨੰ: 3),

   ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213 (2) (ੳ) ਅਧੀਨ ਲੋੜੀਂਦਾ ਹੈ।

2. i) ਅਧਿਸੂਚਨਾ ਨੰ. 2/4/2014-5 ਐਲਜੀ 3/ 379042/1, ਮਿਤੀ 31.12.2014;

   ii) ਅਧਿਸੂਚਨਾ ਨੰ. 2/4/2014-5 ਐਲਜੀ 3/ 383653/1, ਮਿਤੀ 6.1.2015;

   iii) ਅਧਿਸੂਚਨਾ ਨੰ. 2/4/2014-5 ਐਲਜੀ 3/ 427069/1, ਮਿਤੀ 3.3.2015;

   iv) ਅਧਿਸੂਚਨਾ ਨੰ. 2/4/2014-5 ਐਲਜੀ 3/ 469637/1, ਮਿਤੀ 24.4.2015;

v) ਅਧਿਸੂਚਨਾ ਨੰ. 2/4/2014-5 ਐਲਜੀ 3/ 599547/1, ਮਿਤੀ 30.9.2015; ਅਤੇ

vi) ਅਧਿਸੂਚਨਾ ਨੰ. 2/4/2014-5 ਐਲਜੀ 3/ 618359/1, ਮਿਤੀ 30.10.2015

ਜਿਵੇਂ ਕਿ ਪੰਜਾਬ ਮਿਉਂਸਿਪਲ ਐਕਟ, 1911 ਦੀ ਧਾਰਾ 240-ਅ (2) ਅਧੀਨ ਲੋੜੀਂਦਾ ਹੈ।

3. i) ਅਧਿਸੂਚਨਾ ਨੰ. 2/4/2014-5 ਐਲਜੀ 3/ 379043/1, ਮਿਤੀ 31.12.2014;

ii) ਅਧਿਸੂਚਨਾ ਨੰ. 2/4/2014-5 ਐਲਜੀ 3/ 383676/1, ਮਿਤੀ 6.1.2015;

iii) ਅਧਿਸੂਚਨਾ ਨੰ. 2/4/2014-5 ਐਲਜੀ 3/ 427085/1, ਮਿਤੀ 3.3.2015;

iv) ਅਧਿਸੂਚਨਾ ਨੰ. 2/4/2014-5 ਐਲਜੀ 3/ 469742/1, ਮਿਤੀ 24.4.2015;

v) ਅਧਿਸੂਚਨਾ ਨੰ. 2/4/2014-5 ਐਲਜੀ 3/ 599555/1, ਮਿਤੀ 30.9.2015; ਅਤੇ

vi) ਅਧਿਸੂਚਨਾ ਨੰ. 2/4/2014-5 ਐਲਜੀ 3/ 618371/1, ਮਿਤੀ 30.10.2015

ਜਿਵੇਂ ਕਿ ਪੰਜਾਬ ਮਿਉਂਸਿਪਲ ਕਾਰਪੋਰੇਸ਼ਨ ਐਕਟ, 1976 ਦੀ ਧਾਰਾ 430 (3) ਅਧੀਨ ਲੋੜੀਂਦਾ ਹੈ।

4. 1.4.2015 ਤੋਂ 30.6.2015, 1.4.2015 ਤੋਂ 30.9.2015 ਅਤੇ 1.4.2015 ਤੋਂ 31.12.2015 ਤੱਕ ਬਜਟ (2015-16) ਦੇ ਸਬੰਧ ਵਿੱਚ ਪ੍ਰਾਪਤੀਆਂ ਅਤੇ ਖਰਚਿਆਂ ਦੇ ਰੁਝਾਨ ਦਾ ਵਿਵਰਣ, ਜਿਵੇਂ ਕਿ ਪੰਜਾਬ ਵਿੱਤੀ ਜ਼ਿੰਮੇਵਾਰੀ ਅਤੇ ਬਜਟ ਪ੍ਰਬੰਧ ਐਕਟ, 2003 ਦੀ ਧਾਰਾ 6 (1) ਅਧੀਨ ਲੋੜੀਂਦਾ ਹੈ।

5. ਸਾਲ 2013-14 ਲਈ ਪੰਜਾਬ ਪੱਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਬੈਕਫਿਨਕੋ) ਦੀ ਸਾਲਾਨਾ ਰਿਪੋਰਟ,

[ ਸੰਸਦੀ ਮਾਮਲੇ ਮੰਤਰੀ ]

ਜਿਵੇਂ ਕਿ ਪੰਜਾਬ ਪੱਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ, ਐਕਟ, 1976 ਦੀ ਧਾਰਾ 27 (6) ਅਧੀਨ ਲੋੜੀਂਦਾ ਹੈ।

6. ਸਾਲ 2012-13 ਅਤੇ 2013-14 ਲਈ ਪੰਜਾਬ ਪੱਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਬੈਕਫਿਨਕੋ) ਦੀਆਂ ਬੈਲੰਸਸ਼ੀਟਾਂ, ਜਿਵੇਂ ਕਿ ਪੰਜਾਬ ਪੱਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਐਕਟ, 1976 ਦੀ ਧਾਰਾ 27 (6) ਅਧੀਨ ਲੋੜੀਂਦਾ ਹੈ।

7. ਸਾਲ 2014-15 ਲਈ ਪੰਜਾਬ ਰਾਜ ਵਣ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀ 32ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

8. ਸਾਲ 2014-15 ਲਈ ਪੰਜਾਬ ਸਾਬਕਾ ਫੌਜੀਆਂ ਕਾਰਪੋਰੇਸ਼ਨ, ਚੰਡੀਗੜ੍ਹ ਦੀ ਸਾਲਾਨਾ ਰਿਪੋਰਟ ਅਤੇ ਲੇਖੇ, ਜਿਵੇਂ ਕਿ ਪੰਜਾਬ ਸਾਬਕਾ ਫੌਜੀਆਂ ਕਾਰਪੋਰੇਸ਼ਨ (ਪੈਸਕੋ) ਐਕਟ, 1978 ਦੀ ਧਾਰਾ 23 (6) ਅਧੀਨ ਲੋੜੀਂਦਾ ਹੈ।

---------

## GENERAL DISCUSSION ON THE BUDGET ESTIMATES FOR THE YEAR 2016-17

**ਮਾਨਯੋਗ ਸਪੀਕਰ :** ਅਗਲੀ ਆਈਟਮ, ਸਾਲ 2016-17 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ। ਸਭ ਤੋਂ ਪਹਿਲਾਂ ਸੀ.ਐਲ.ਪੀ. ਦੇ ਲੀਡਰ ਸਰਦਾਰ ਚਰਨਜੀਤ ਸਿੰਘ ਚੰਨੀ, absent. Shri Ashwani Sekhri, absent. Shri Sunder Sham Arora, absent. Smt. Aruna Chaudhry, absent. Smt. Charanjit Kaur Bajwa, absent. Smt. Karan Kaur Brar, absent. ਹੁਣ ਮੈਂ ਸ਼੍ਰੀ ਸੋਮ ਪ੍ਰਕਾਸ਼ ਜੀ ਨੂੰ ਬੇਨਤੀ ਕਰਾਂਗਾ ਕਿ ਉਹ ਬਜਟ ਤੇ ਬਹਿਸ ਸ਼ੁਰੂ ਕਰਨ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, before it starts, ਮੈਂ ਕੁਝ ਕਹਿਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ :** ਹਾਂ ਜੀ, ਮਿੱਤਲ ਸਾਹਿਬ।

**ਸੰਸਦੀ ਮਾਮਲੇ ਮੰਤਰੀ :** ਸਰ, ਮੈਨੂੰ ਲਗਦਾ ਹੈ ਕਿ ਪਿਛਲੇ ਕੁਝ ਦਿਨਾਂ ਵਿੱਚ ਇਨ੍ਹਾਂ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਦੀ ਸਟਰੈਟਿਜੀ ਬਣਾਉਣ ਲਈ ਇੱਕ ਮੀਟਿੰਗ ਹੋਈ ਸੀ। ਇਨ੍ਹਾਂ ਦੇ ਬਹੁਤ ਉੱਚ ਕੋਟੀ ਦੇ ਵਿਦਵਾਨ, ਵਿਦੇਸ਼ਾਂ ਵਿੱਚ ਸਿੱਖਿਆ ਪ੍ਰਾਪਤ ਅਤੇ ਡੁਅਲ ਸਿਟੀਜ਼ਨਸ਼ਿਪ ਵਾਲੇ, ਜਿਨ੍ਹਾਂ ਨੇ ਬ੍ਰਿਟੇਨ ਅਤੇ ਹਿੰਦੁਸਤਾਨ ਦੀ ਸਿਟੀਜ਼ਨਸ਼ਿਪ ਲਈ ਹੋਈ ਹੈ, ਆਦਿ ਸਾਰੇ ਲੀਡਰ ਬੁਲਾਏ ਸਨ। ਮੈਨੂੰ ਲਗਦਾ ਹੈ ਕਿ ਉਥੇ ਸਟਰੈਟਿਜੀ ਬਣਾਉਣ ਅਤੇ ਇਸ ਦੀ ਟ੍ਰੇਨਿੰਗ ਦੇਣ ਦੇ ਨਾਲ ਨਾਲ ਇਹ ਫੈਸਲਾ ਲਿਆ ਗਿਆ ਹੈ ਕਿ ਨਾ ਲੋਕ ਸਭਾ ਵਿੱਚ, ਨਾ ਰਾਜ ਸਭਾ ਵਿੱਚ ਅਤੇ ਨਾ ਹੀ ਕਿਸੇ ਪ੍ਰਦੇਸ਼ ਦੀ ਵਿਧਾਨ ਸਭਾ ਵਿੱਚ ਕੰਮ-ਕਾਜ ਚੱਲਣ ਦਿਉ ਅਤੇ ਇਸ ਬਾਰੇ ਲੋਕਾਂ ਨੂੰ ਦੱਸੋ, ਰੌਲਾ ਪਾਓ ਪਰ ਕੋਈ ਚੰਗਾ ਕੰਮ ਨਾ ਹੋਣ ਦਿਉ। ਸਪੀਕਰ ਸਾਹਿਬ, ਇਨ੍ਹਾਂ ਨੂੰ ਐਡਮਿਟ ਕਰਨ ਵਿੱਚ ਕੀ ਹਰਜ਼ ਸੀ? ਮੈਂ ਇਸ ਹਾਊਸ ਵਿੱਚ ਚੌਥੀ ਵਾਰ ਆਇਆ ਹਾਂ। 1977 ਵਿੱਚ ਮੈਂ ਪਹਿਲੀ ਵਾਰ ਚੁਣ ਕੇ ਆਇਆ ਸੀ, ਤੁਸੀਂ ਵੀ 1977 ਵਿੱਚ ਹੀ ਆਏ ਸੀ। ਉਸ ਤੋਂ ਲੈ ਕੇ ਹੁਣ ਤੱਕ ਕਿੰਨੇ ਬਜਟ ਪੇਸ਼ ਹੋਏ ਹਨ। ਮੈਂ ਆਪਣੇ ਛੋਟੇ ਭਰਾ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਨੂੰ ਵਧਾਈ ਦੇਣੀ ਚਾਹੁੰਦਾ ਹਾਂ, ਜਿਨ੍ਹਾਂ ਨੇ ਹਰ ਵਰਗ ਨੂੰ, ਚਾਹੇ ਕੋਈ ਇਕਨਾਮੀਕਲੀ ਵੀਕਰ ਸੈਕਸ਼ਨ ਹੈ, ਚਾਹੇ ਐਸ.ਸੀ. ਹੈ, ਚਾਹੇ ਬੀ.ਸੀ. ਹੈ, ਚਾਹੇ ਕੋਈ ਸਟੂਡੈਂਟ ਹੈ, ਟੀਚਰ ਹੈ, ਦੁਕਾਨਦਾਰ ਹੈ, ਚਾਹੇ ਕੋਈ ਕਿਸਾਨ ਹੈ, ਚਾਹੇ ਮਜ਼ਦੂਰ ਹੈ ਜਾਂ ਕਰਮਚਾਰੀ ਹੈ, ਹਰ ਵਰਗ ਦੇ ਲੋਕਾਂ ਨੂੰ ਟੱਚ ਕਰਦਾ, ਉਨ੍ਹਾਂ ਨੂੰ ਕੋਈ ਨਾ ਕੋਈ ਸੁਵਿਧਾ, ਕਿਸੇ ਨਾ ਕਿਸੇ ਤਰੀਕੇ ਨਾਲ ਦੇਣ ਲਈ ਇੰਨਾ ਯੋਜਨਾਬੱਧ ਬਜਟ ਪੇਸ਼ ਕੀਤਾ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਆਪੋਜ਼ੀਸ਼ਨ ਵਾਲੇ ਵਾਕਆਊਟ ਕਰਨ ਦੀ ਬਜਾਏ ਇੱਥੇ ਆ ਕੇ ਦੱਸਦੇ ਕਿ ਸਰਕਾਰ ਨੇ ਜਿਹੜੀਆਂ ਯੋਜਨਾਵਾਂ ਅਤੇ ਬਜਟ ਪੇਸ਼ ਕੀਤਾ ਹੈ, ਉਸ ਵਿੱਚ ਕਿੱਥੇ-ਕਿਹੜੀ ਕਮੀ ਹੈ, ਅਸੀਂ ਉਸ ਦਾ ਸਵਾਗਤ ਕਰਦੇ। ਇਹ ਸਾਨੂੰ ਦੱਸਦੇ ਕਿ ਸਾਡੀ ਗਲਤੀ ਕਿੱਥੇ ਹੈ?

ਹੁਣ, ਕਾਲ ਅਟੈਂਸ਼ਨ ਨੋਟਿਸ ਵੇਲੇ ਸ਼੍ਰੀ ਅਨਿਲ ਜੋਸ਼ੀ, ਮਾਨਯੋਗ ਮੰਤਰੀ ਜੀ ਨੇ ਐਡਮਿਟ ਕੀਤਾ ਹੈ ਕਿ ਮੋਫ਼ਰ ਸਾਹਿਬ, ਤੁਸੀਂ ਧਿਆਨ ਵਿੱਚ ਲਿਆ ਦਿੱਤਾ ਹੈ, ਇਸ ਨੂੰ ਠੀਕ ਕੀਤਾ ਜਾਵੇਗਾ। ਇਸੇ ਤਰ੍ਹਾਂ ਦੀ ਅਗਰ ਕੋਈ ਕਮੀ ਹੈ ਤਾਂ ਅਸੀਂ ਜ਼ਰੂਰ ਦੂਰ ਕਰਾਂਗੇ। ਮੈਂ ਸਮਝਦਾ ਹਾਂ ਕਿ ਜਿਹੜਾ ਬਜਟ ਹੈ, ਉਹ

[ ਸੰਸਦੀ ਮਾਮਲੇ ਮੰਤਰੀ ]

ਪ੍ਰਦੇਸ਼ ਦੀ ਇਕਾਨਮੀ ਦੀ ਜਾਨ ਹੁੰਦੀ ਹੈ। ਇਹ ਇੱਕ ਕਿਸਮ ਦਾ ਫਾਲੋਅੱਪ ਡਾਕੂਮੈਂਟ ਹੈ ਜਿਸ ਦੇ ਅਧਾਰ ਤੇ ਪ੍ਰਦੇਸ਼ ਦਾ ਅਗਲਾ ਸਾਲ ਚੱਲਣਾ ਹੈ। ਕੇਵਲ ਵਾਕ ਆਊਟ ਕਰ ਜਾਣਾ ਅਤੇ ਕੋਈ ਸੁਜੈਸ਼ਨ ਨਾ ਦੇਣਾ ਅਤੇ ਸਪੀਕਰ ਜਾਂ ਲੀਡਰ ਆਫ਼ ਦਿ ਹਾਊਸ ਦੇ ਖਿਲਾਫ਼ ਨਾਹਰੇ ਲਗਾਉਣ ਦਾ ਜਿਹੜਾ ਸਿਸਟਮ ਚੱਲ ਰਿਹਾ ਹੈ, ਮੈਂ ਸਮਝਦਾ ਹਾਂ ਕਿ ਇਸ ਦਾ ਤੁਹਾਨੂੰ ਨੋਟਿਸ ਲੈਣਾ ਚਾਹੀਦਾ ਹੈ। ਇਸ ਦੇ ਬਾਰੇ ਜ਼ਰੂਰ ਕੋਈ ਨਾ ਕੋਈ ਫੈਸਲਾਕੁੰਨ ਗੱਲ ਹੋਣੀ ਚਾਹੀਦੀ ਹੈ। ਸਪੀਕਰ ਸਾਹਿਬ, ਭਾਵੇਂ ਕਿਸੇ ਵਕਤ ਇਸ ਬਾਰੇ ਗੱਲ ਹੋ ਜਾਵੇਗੀ ਪਰ ਹਾਲ ਦੀ ਘੜੀ ਉਨ੍ਹਾਂ ਨੂੰ ਅੱਗੋਂ ਵਾਸਤੇ ਥੋੜ੍ਹਾ ਜਿਹਾ ਜ਼ਰੂਰ ਦੱਸੋ ਕਿਉਂਕਿ ਤੁਸੀਂ ਕਸਟੋਡੀਅਨ ਆਫ਼ ਦਿ ਹਾਊਸ ਹੋ। ਇਸ ਹਾਊਸ ਵਿੱਚ ਲੋਕ ਰਾਜ ਦਾ ਪਹਿਰਾ ਤੁਸੀਂ ਹੀ ਬਹਾਲ ਕਰਨਾ ਹੈ।

**ਮਾਨਯੋਗ ਸਪੀਕਰ :** ਇਹ ਗਲਤੀ ਮੇਰੇ ਤੋਂ ਹੀ ਹੋਈ ਹੈ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਜੇਕਰ ਗਲਤੀ ਹੈ ਤਾਂ ਇਸ ਨੂੰ ਸੁਧਾਰੋ। ਇਨ੍ਹਾਂ ਨਾਲ ਇੱਕ ਮੀਟਿੰਗ ਕਰ ਲਉ ਅਤੇ ਪੁੱਛ ਲਉ ਕਿ ਤੁਸੀਂ ਚਾਹੁੰਦੇ ਕੀ ਹੋ। ਸਪੀਕਰ ਸਾਹਿਬ, ਤੁਸੀਂ ਜ਼ੀਰੋ ਆਵਰ ਖਤਮ ਹੋਣ ਤੋਂ ਬਾਅਦ ਵੀ ਲੀਡਰ ਆਫ਼ ਦਿ ਆਪੋਜ਼ੀਸ਼ਨ ਨੂੰ ਟਾਈਮ ਦਿੱਤਾ ਸੀ ਪਰ ਉਹ ਫਿਰ ਵੀ ਟਾਈਮ ਦਾ ਲਾਭ ਨਾ ਲੈ ਸਕੇ। Simply, if they want to walk-out, ਤਾਂ ਕਰਨ ਪਰ ਚੰਗੀ ਗੱਲ ਤੇ ਸਮਰਥਨ ਤਾਂ ਦੇਣ।

**ਮਾਨਯੋਗ ਸਪੀਕਰ :** ਇਨ੍ਹਾਂ ਨੂੰ ਦਰਅਸਲ ਟਰੇਨਿੰਗ ਦੇਣੀ ਚਾਹੀਦੀ ਸੀ। ਅਸੀਂ ਟਰੇਨਿੰਗ ਦੇਣੀ ਸੀ ਪਰ ਉਹ ਦੇ ਨਹੀਂ ਸਕੇ।

**ਸੰਸਦੀ ਮਾਮਲੇ ਮੰਤਰੀ :** ਸਰ, ਅਸੀਂ ਇਨ੍ਹਾਂ ਨੂੰ ਕੱਢਣ ਦੇ ਹੱਕ ਵਿੱਚ ਨਹੀਂ ਹਾਂ। ਅਸੀਂ ਚਾਹੁੰਦੇ ਹਾਂ ਕਿ ਇੱਥੇ ਹਾਊਸ ਵਿੱਚ ਡਿਸਕਸ਼ਨ ਹੋਵੇ, ਡਿਬੇਟ ਹੋਵੇ।

**ਮਾਨਯੋਗ ਸਪੀਕਰ :** ਠੀਕ ਹੈ ਜੀ, ਹੁਣ ਸੋਮ ਪ੍ਰਕਾਸ਼ ਜੀ ਨੂੰ ਬੋਲਣ ਦਿਓ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਸੋਮ ਪ੍ਰਕਾਸ਼) :** ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਾਡੇ ਬਹੁਤ ਹੀ ਕਾਬਲ ਨੌਜਵਾਨ ਖਜ਼ਾਨਾ ਮੰਤਰੀ

ਸਰਦਾਰ ਪਰਮਿੰਦਰ ਸਿੰਘ ਢੀਂਡਸਾ ਜੀ ਨੇ ਪੰਜਵੀਂ ਵਾਰ ਬਜਟ ਪੇਸ਼ ਕੀਤਾ ਹੈ ਜਿਹੜਾ ਬਹੁਤ ਹੀ ਸ਼ਲਾਘਾਯੋਗ ਹੈ ਅਤੇ ਬਹੁਤ ਹੀ ਵਧੀਆ ਵੀ ਹੈ। ਪਿਛਲੀ ਵਾਰ ਵੀ ਮੈਂ ਬਜਟ ਤੇ ਬੋਲਿਆ ਸੀ ਔਰ ਜਿਹੜੀਆਂ ਕੁਝ ਗੱਲਾਂ ਮੈਨੂੰ ਠੀਕ ਨਹੀਂ ਲੱਗੀਆਂ ਸਨ, ਮੈਂ ਉਨ੍ਹਾਂ ਦਾ ਜ਼ਿਕਰ ਵੀ ਕੀਤਾ ਸੀ। ਇਸ ਵੇਲੇ ਹੁਣ ਤੱਕ ਮੈਨੂੰ ਕੋਈ ਐਸੀ ਗੱਲ ਨਹੀਂ ਦਿਸੀ, ਇਸ ਲਈ ਇਨ੍ਹਾਂ ਨੂੰ ਬਹੁਤ-ਬਹੁਤ ਵਧਾਈ।(ਥੰਪਿੰਗ) ਸਪੀਕਰ ਸਾਹਿਬ, ਮੈਂ ਗਵਰਨਰ ਐਡਰੈਸ ਤੇ ਵੀ ਬੋਲਣਾ ਚਾਹੁੰਦਾ ਸੀ ਪਰ ਸਮਾਂ ਨਹੀਂ ਮਿਲ ਸਕਿਆ ਕਿਉਂਕਿ ਸੀ.ਐਮ. ਸਾਹਿਬ ਨੇ ਵੀ ਬੋਲਣਾ ਸੀ ਔਰ ਪਹਿਲਾਂ ਹੀ ਬਹੁਤ ਲੇਟ ਹੋ ਚੁੱਕੇ ਸੀ।

**ਮਾਨਯੋਗ ਸਪੀਕਰ :** ਅੱਜ ਜਿੰਨਾ ਮਰਜ਼ੀ ਟਾਈਮ ਲੈ ਲਓ।

*12.41 ਵਜੇ ਬਾਅਦ ਦੁਪਹਿਰ) (ਇਸ *ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ:** ਗਵਰਨਰ ਐਡਰਸ ਵੇਲੇ ਗਵਰਨਰ ਸਾਹਿਬ ਨੇ ਪੈਰ੍ਹਾ 35 ਵਿੱਚ ਕਿਹਾ ਹੈ ਕਿ ਰੀਪੇਰੀਅਨ ਸਿਧਾਂਤ ਮੁਤਾਬਿਕ ਪਾਣੀ ਦੀ ਵੰਡ ਹੋਣੀ ਚਾਹੀਦੀ ਹੈ, ਪੱਕਾ ਇੰਤਜ਼ਾਮ ਹੋਣਾ ਚਾਹੀਦਾ ਹੈ। ਹਾਊਸ ਨੇ ਇਸ ਨੂੰ unanimously ਪਾਸ ਕਰ ਦਿੱਤਾ। ਹੁਣ ਤਾਂ ਗਵਰਨਰ ਸਾਹਿਬ ਨੂੰ ਬਿਲ ਤੇ ਸਾਈਨ ਕਰਦਿਆਂ ਖੁਸ਼ੀ ਹੋਣੀ ਚਾਹੀਦੀ ਹੈ ਕਿ ਜੋ ਉਨ੍ਹਾਂ ਨੇ ਹੁਕਮ ਕੀਤਾ ਸੀ, ਅਸੀਂ ਉਹੀ ਪਾਸ ਕੀਤਾ ਹੈ। ਇਸ ਕਰਕੇ ਗਵਰਨਰ ਸਾਹਿਬ ਨੂੰ ਹਾਊਸ ਰਾਹੀਂ, ਤੁਹਾਡੇ ਰਾਹੀਂ ਇਹ ਕਨਵੇਅ ਕੀਤਾ ਜਾਣਾ ਚਾਹੀਦਾ ਹੈ ਕਿ ਜੋ ਉਨ੍ਹਾਂ ਨੇ ਗਵਰਨਰ ਐਡਰਸ ਤੇ ਕਿਹਾ ਸੀ, ਉਹੀ ਹਾਊਸ ਨੇ unanimously ਪਾਸ ਕੀਤਾ ਹੈ। ਇਸ ਲਈ ਗਵਰਨਰ ਸਾਹਿਬ ਨੂੰ ਬੇਨਤੀ ਹੈ ਕਿ ਇਸ ਬਿਲ ਤੇ ਜਲਦੀ ਸਾਈਨ ਕਰ ਦੇਣ ਜੀ। ਬਾਕੀ ਖਜ਼ਾਨਾ ਮੰਤਰੀ ਜੀ ਨੇ ਬਜਟ ਵਿੱਚ ਹਰ ਵਰਗ ਲਈ ਕੋਈ ਨਾ ਕੋਈ ਰਾਹਤ ਦਿੱਤੀ ਹੈ। ਉਨ੍ਹਾਂ ਨੇ ਬਹੁਤ ਵਧੀਆ ਬਜਟ ਪੇਸ਼ ਕੀਤਾ ਹੈ। ਇਸ ਬਾਬਤ ਸਾਡੇ ਡਿਪਟੀ ਸੀ.ਐਮ. ਸਾਹਿਬ ਨੇ ਵਿਸਥਾਰ ਵਿੱਚ ਬੋਲਣਾ ਹੈ।

ਕਿਸਾਨਾਂ ਦੀ ਗੱਲ ਕਰੀਏ ਤਾਂ ਪੰਜ ਏਕੜ ਤੱਕ ਦੀ ਜ਼ਮੀਨ ਵਾਲੇ ਜਿਹੜੇ ਛੋਟੇ ਕਿਸਾਨ ਹਨ ਉਨ੍ਹਾਂ ਤੇ ਵਿਆਜ ਦਾ ਜਿਹੜਾ ਬੋਝ ਪੈਂਦਾ ਸੀ, 50,000/- ਰੁਪਏ ਤੱਕ ਦਾ ਕਰਜ਼ਾ ਉਸ ਲਈ ਸਰਕਾਰ ਆਪ ਝੱਲੇਗੀ ਅਤੇ ਇਸ ਵਾਸਤੇ ਸਰਕਾਰ ਨੇ ਬਜਟ ਵਿੱਚ 200 ਕਰੋੜ ਰੁਪਿਆ ਉਸ ਲਈ ਰੱਖਿਆ ਹੈ। 11

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

ਲੱਖ ਕਿਸਾਨਾਂ ਲਈ ਪੰਜ ਲੱਖ ਦਾ ਬੀਮਾ ਅਤੇ ਉਨ੍ਹਾਂ ਦੇ ਮੁਫ਼ਤ ਇਲਾਜ ਲਈ 50,000/- ਰੁਪਏ ਪ੍ਰਤੀ ਕਿਸਾਨ ਦਾ ਜਿਹੜਾ ਪ੍ਰਬੰਧ ਕੀਤਾ ਹੈ, ਇਹ ਬਹੁਤ ਹੀ ਸ਼ਲਾਘਾਯੋਗ ਹੈ। ਇਸ ਦੇ ਨਾਲ ਹੀ ਕਿਸਾਨਾਂ ਲਈ ਪ੍ਰਾਵੀਡੈਂਟ ਫੰਡ ਦੀ ਪੈਨਸ਼ਨ ਸਕੀਮ ਸ਼ੁਰੂ ਕੀਤੀ ਹੈ, ਇਹ ਬਹੁਤ ਵਧੀਆ ਸਕੀਮ ਹੈ। ਇਸ ਵਿੱਚ ਹਰ ਕਿਸਾਨ ਨੂੰ 60 ਸਾਲ ਦੀ ਉਮਰ ਤੋਂ ਬਾਅਦ ਪੈਨਸ਼ਨ ਦਿੱਤੀ ਜਾਵੇਗੀ। ਇਹ ਬਹੁਤ ਵਧੀਆ ਸਕੀਮ ਵਿੱਤ ਮੰਤਰੀ ਜੀ ਨੇ ਲਿਆਂਦੀ ਹੈ, ਇਸ ਲਈ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ।

ਇਸ ਦੇ ਨਾਲ ਹੀ ਪੇਂਡੂ ਖੇਤਰ ਵਿੱਚ ਨੌਜਵਾਨਾਂ ਲਈ 50 ਲੱਖ ਦੀ ਲਾਗਤ ਨਾਲ 200 ਮਾਡਲ ਰੂਰਲ ਸੈਂਟਰ ਬਣਾ ਕੇ, ਵਿਕਾਸ ਕੇਂਦਰ ਸਥਾਪਿਤ ਕੀਤੇ ਗਏ ਹਨ ਅਤੇ ਇਸ ਦੇ ਨਾਲ ਹੀ ਉਨ੍ਹਾਂ ਨੂੰ ਸਿਖਲਾਈ ਦੇਣ ਲਈ ਇੱਕ ਲੱਖ ਨੌਜਵਾਨ ਵੀ ਰੱਖੇ ਹਨ, ਇਹ ਬਹੁਤ ਵਧੀਆ ਕਦਮ ਹੈ। ਇਸ ਦੇ ਨਾਲ ਹੀ ਯੂਥ ਕਲੱਬਾਂ ਲਈ ਮੁਫ਼ਤ ਸਪੋਰਟਸ ਕਿਟਾਂ ਦੇਣ ਲਈ ਅਤੇ 4000 ਜਿਮਨੇਜ਼ੀਅਮ ਕੇਂਦਰਾਂ ਲਈ 200 ਕਰੋੜ ਰੁਪਏ ਰੱਖੇ ਹਨ, ਇਹ ਵੀ ਬਹੁਤ ਹੀ ਸ਼ਲਾਘਾਯੋਗ ਕਦਮ ਹੈ।

ਜਿੱਥੇ ਇਹ ਕੰਮ ਕੀਤੇ ਹਨ, ਉਥੇ ਬਿਜਲੀ ਦੇ ਖੇਤਰ ਵਿੱਚ ਢਾਈ ਏਕੜ ਤੋਂ ਘੱਟ ਵਾਲੇ ਕਿਸਾਨਾਂ ਲਈ ਇੱਕ ਲੱਖ 65 ਹਜ਼ਾਰ ਟਿਊਬਵੈੱਲ ਦੇ ਨਵੇਂ ਕੁਨੈਕਸ਼ਨ ਦਿੱਤੇ ਜਾਣਗੇ, ਇਹ ਕਿਸਾਨਾਂ ਨੂੰ ਬਹੁਤ ਵੱਡੀ ਰਾਹਤ ਹੋਵੇਗੀ। ਇਸ ਦੇ ਨਾਲ ਹੀ 8263 ਡੇਰਿਆਂ ਨੂੰ 24 ਘੰਟੇ ਬਿਜਲੀ ਦੀ ਸਪਲਾਈ ਦੇਣੀ ਹੈ, ਇਹ ਵੀ ਬਹੁਤ ਵੱਡਾ ਸ਼ਲਾਘਾਯੋਗ ਕਦਮ ਹੈ।

ਸਿੱਖਿਆ ਦੇ ਖੇਤਰ ਵਿੱਚ 400 ਮਿਡਲ ਸਕੂਲਾਂ ਨੂੰ ਹਾਈ ਸਕੂਲ ਬਣਾਉਣ ਅਤੇ 400 ਹਾਈ ਸਕੂਲਾਂ ਨੂੰ ਸੀਨੀਅਰ ਸੈਕੰਡਰੀ ਸਕੂਲ ਬਣਾਉਣ ਲਈ 255 ਕਰੋੜ ਰੁਪਏ ਰੱਖੇ ਗਏ ਹਨ, ਇਸ ਲਈ ਵੀ ਸਾਡੇ ਸੀ.ਐਮ. ਸਾਹਿਬ, ਡਿਪਟੀ ਸੀ.ਐਮ. ਸਾਹਿਬ ਅਤੇ ਵਿੱਤ ਮੰਤਰੀ ਜੀ ਵਧਾਈ ਦੇ ਪਾਤਰ ਹਨ।

ਇੱਕ ਨਵੀਂ ਸਕੀਮ ਜਿਸ ਰਾਹੀਂ ਪੇਂਡੂ ਵਿਕਾਸ ਲਈ ਸਮਾਰਟ ਪਿੰਡ ਬਣਾਏ ਜਾਣੇ ਹਨ, ਜਿਸ ਵਿੱਚ ਬਹੁਤ ਸਾਰੀਆਂ ਸਹੂਲਤਾਂ ਅਜਿਹੀਆਂ ਹਨ, ਜਿਹੜੀਆਂ ਸ਼ਹਿਰਾਂ ਤੋਂ ਵੀ ਵੱਧ ਦਿੱਤੀਆਂ ਜਾਣੀਆਂ ਹਨ, ਇਸ ਲਈ ਵੀ ਸਰਕਾਰ ਨੂੰ ਬਹੁਤ-ਬਹੁਤ ਵਧਾਈ ਦਿੰਦਾ ਹਾਂ।

ਸ਼ਮਸ਼ਾਨਘਾਟ ਇਕੱਠੇ ਕਰਨ ਬਾਰੇ ਇੱਕ ਵਧੀਆ ਸਕੀਮ, ਜਿਹੜੀ ਮੈਂ ਕਈ ਵਾਰ ਇਸ ਸਦਨ ਵਿੱਚ ਉਠਾਈ ਸੀ, ਉਹ ਵਾਸਤੇ ਢੀਂਡਸਾ ਸਾਹਿਬ ਤੁਸੀਂ ਬਹੁਤ ਵਧਾਈ ਦੇ ਪਾਤਰ ਹੋ। ਤੁਸੀਂ ਪੰਜਾਬ ਦੇ ਭਾਈਚਾਰੇ ਨੂੰ ਇੱਕ ਕਰਨ ਲਈ ਇੱਕ ਇਤਿਹਾਸਕ ਕਦਮ ਚੁੱਕਿਆ ਹੈ। ਮੈਂ ਜਦੋਂ ਇਸ ਸਦਨ ਵਿੱਚ ਚੁਣ ਕੇ ਆਇਆ ਸੀ, ਮੈਂ 27.03.2012 ਨੂੰ ਜਿਹੜਾ ਸਭ ਤੋਂ ਪਹਿਲਾ ਭਾਸ਼ਣ ਦਿੱਤਾ ਸੀ, ਉਸ ਵੇਲੇ ਵੀ ਮੁੱਖ ਮੰਤਰੀ ਜੀ ਨੂੰ ਬੇਨਤੀ ਕੀਤੀ ਸੀ ਕਿ ਸਾਨੂੰ ਕੋਈ ਇਹੋ ਜਿਹੀ ਸਕੀਮ ਲਿਆਉਣੀ ਚਾਹੀਦੀ ਹੈ ਤਾਂ ਕਿ ਗੁਰੂ ਸਾਹਿਬਾਨ ਦੇ ਹੁਕਮ ਮੁਤਾਬਿਕ ਅਸੀਂ ਪਿੰਡਾਂ ਦੇ ਸ਼ਮਸ਼ਾਨਘਾਟ ਇਕੱਠੇ ਕਰ ਸਕੀਏ। ਖਜ਼ਾਨਾ ਮੰਤਰੀ ਜੀ ਜਦੋਂ 2014-15 ਦੀ ਬਹਿਸ ਦਾ ਜਵਾਬ ਦੇ ਰਹੇ ਸੀ ਮੈਂ ਉਦੋਂ ਵੀ ਇਹ ਸਵਾਲ ਉਠਾਇਆ ਸੀ। ਉਨ੍ਹਾਂ ਨੇ ਵਿਸ਼ਵਾਸ ਦਿਵਾਇਆ ਸੀ ਕਿ ਅਗਲੇ ਬਜਟ ਵਿਚ ਇਸ ਦਾ ਧਿਆਨ ਰੱਖਿਆ ਜਾਵੇਗਾ ਪਰ ਕਿਸੇ ਕਾਰਨ ਅਗਲੇ ਸਾਲ ਵਿਚ ਇਹ ਸਕੀਮ ਨਹੀਂ ਆ ਸਕੀ। ਮੈਂ ਵੀ ਇਸ ਦਾ ਪਿੱਛਾ ਨਹੀਂ ਛੱਡਿਆ ਕਿਉਂਜੋ ਇਹ ਬਹੁਤ ਵਧੀਆ ਸਕੀਮ ਸੀ। ਇਸ ਬਾਰੇ ਮੈਂ ਖਜ਼ਾਨਾ ਮੰਤਰੀ ਜੀ ਅਤੇ ਉਪ ਮੁੱਖ ਮੰਤਰੀ ਜੀ ਨੂੰ ਮਿਤੀ 28.5.15 ਨੂੰ ਪੱਤਰ ਲਿਖਿਆ ਸੀ। ਪਿਛਲੀ ਵਾਰ ਬੀਬੀ ਜਗੀਰ ਕੌਰ ਜੀ ਨੇ ਵੀ ਇਸ ਸਬੰਧੀ ਇਕ ਮਤਾ ਲਿਆਂਦਾ ਸੀ। ਉਸ ਮਤੇ ਤੇ ਬੋਲਦਿਆਂ ਹੋਇਆਂ ਵੀ ਮੈਂ ਕਿਹਾ ਸੀ ਕਿ ਸਾਡੀ ਮਾਨਸਕਿਤਾ ਇੰਨੀ ਸੌੜੀ ਹੈ ਕਿ ਅਸੀਂ ਮਰ ਕੇ ਵੀ ਇਕੱਠੇ ਨਹੀਂ ਹੋ ਸਕਦੇ। ਇਸੇ ਮਾਨਸਿਕਤਾ ਕਰਕੇ ਆਪਣੇ ਸ਼ਮਸ਼ਾਨਘਾਟ ਵੱਖਰੇ ਵੱਖਰੇ ਹੋਏ ਹਨ। ਇਸ ਵਾਰ ਸਰਦਾਰ ਇਕਬਾਲ ਸਿੰਘ ਝੂੰਦਾਂ ਜੀ ਨੇ ਵੀ ਮਿਤੀ 10.3.16 ਨੂੰ ਇਹੀ ਮਤਾ ਲਿਆਂਦਾ ਸੀ। ਉਸ ਉਤੇ ਵੀ ਮੈਂ ਵਿਚਾਰ ਪ੍ਰਗਟ ਕੀਤੇ ਸੀ। ਇਸੇ ਕਰਕੇ ਸਰਕਾਰ ਨੇ ਹੁਣ ਇਹ ਸਕੀਮ ਲਿਆਂਦੀ ਹੈ ਅਤੇ ਬਜਟ ਵਿਚ ਬੜੀ ਵੱਡੀ ਰਕਮ ਵੀ ਰੱਖੀ ਹੈ। 5 ਲੱਖ ਰੁਪਏ ਉਨ੍ਹਾਂ ਪਿੰਡਾਂ ਨੂੰ ਦਿੱਤੇ ਜਾਣੇ ਹਨ, ਜਿਹੜੇ ਸ਼ਮਸ਼ਾਨਘਾਟ ਇਕੱਠਾ ਕਰਨਗੇ। ਇਸ ਵਾਸਤੇ ਖਜ਼ਾਨਾ ਮੰਤਰੀ ਜੀ ਤੁਸੀਂ ਵਿਸ਼ੇਸ਼ ਤੌਰ ਤੇ ਵਧਾਈ ਦੇ ਪਾਤਰ ਹੋ। ਇਸ ਕਾਰਨ ਖਾਸ ਕਰਕੇ ਗਰੀਬ ਲੋਕਾਂ ਵਿਚ ਸਰਕਾਰ ਦਾ ਇਕ ਬਹੁਤ ਵਧੀਆ ਅਕਸ ਜਾਏਗਾ। ਸਰਕਾਰ ਦੀ ਇਹ ਗੱਲ ਜਾਏਗੀ ਕਿ ਸਰਕਾਰ ਜਾਤ-ਪਾਤ ਤੋਂ ਉਪਰ ਉਠ ਕੇ ਗੁਰੂ ਸਾਹਿਬਾਨ ਦੇ ਹੁਕਮਾਂ ਅਨੁਸਾਰ ਕੰਮ ਕਰ ਰਹੀ ਹੈ ਅਤੇ ਦਿਲੋਂ ਚਾਹੁੰਦੀ ਹੈ ਕਿ ਸਾਰੇ ਸ਼ਮਸ਼ਾਨਘਾਟ ਇਕੱਠੇ ਹੋਣ। ਤੁਸੀਂ ਬਹੁਤ ਬਹੁਤ ਵਧਾਈਂ ਦੇ ਪਾਤਰ ਹੋ।

ਇਸੇ ਤਰ੍ਹਾਂ ਗਰੀਬ ਲੋਕਾਂ ਲਈ 50,000 ਕਫ਼ਾਇਤੀ ਮਕਾਨ ਬਣਾਉਣ

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

ਦੀ ਸਕੀਮ ਸਾਲ 2016-17 ਵਿਚ ਲਿਆਂਦੀ ਗਈ ਹੈ, ਇਹ ਸਕੀਮ ਵੀ ਬਹੁਤ ਵਧੀਆ ਹੈ।

ਡਿਪਟੀ ਸਪੀਕਰ ਸਾਹਿਬ, ਇਕ ਬੜਾ ਵੱਡਾ ਮਸਲਾ ਗਰੀਬ ਤੇ ਐਸ.ਸੀ./ਬੀ.ਸੀ. ਬੱਚਿਆਂ ਦਾ ਪਿੱਛੇ ਉਠਦਾ ਰਿਹਾ ਹੈ ਕਿ ਉਨ੍ਹਾਂ ਨੂੰ ਪੋਸਟ-ਮੈਟ੍ਰਿਕ ਸਕਾਲਰਸ਼ਿਪ ਸਮੇਂ ਸਿਰ ਨਹੀਂ ਮਿਲਦਾ। ਦੁਆਬੇ ਵਿਚ ਤਾਂ ਬੀ.ਐਸ.ਪੀ. ਵਾਲਿਆਂ ਵੱਲੋਂ ਬਹੁਤ ਵੱਡੀ ਐਜੀਟੇਸ਼ਨ ਚਲਾਈ ਜਾ ਰਹੀ ਹੈ। ਇਸ ਵਿਚ ਬੀ.ਐਸ.ਪੀ. ਪਾਰਟੀ ਵਾਲੇ ਬੱਚਿਆਂ ਨੂੰ ਵਰਗਲਾ ਕੇ ਅਤੇ ਅੱਗੇ ਲਿਆ ਕੇ ਐਜੀਟੇਸ਼ਨ ਕਰਦੇ ਹਨ। ਮੇਰਾ ਘਰ ਵੀ ਉਨ੍ਹਾਂ ਨੇ 2-3 ਵਾਰੀ ਘੇਰਿਆ ਹੈ। ਮੈਂ ਇਸ ਬਾਰੇ ਮਾਨਯੋਗ ਮੁੱਖ ਮੰਤਰੀ, ਉਪ ਮੁੱਖ ਮੰਤਰੀ ਜੀ ਅਤੇ ਭਲਾਈ ਮੰਤਰੀ ਜੀ ਨੂੰ ਮਿਤੀ 28.11.15 ਨੂੰ ਚਿੱਠੀ ਲਿਖੀ ਸੀ। ਇਸ ਦੇ ਨਾਲ ਹੀ ਸੈਂਟਰ ਦੇ ਵਜ਼ੀਰ, ਸੋਸ਼ਲ ਜਸਟਿਸ ਐਂਡ ਐਮਪਾਵਰਮੈਂਟ ਸ਼੍ਰੀ ਟੀ.ਸੀ. ਗਹਿਲੋਤ ਜੀ ਨੂੰ ਨਿਜੀ ਤੌਰ ਤੇ ਵੀ ਮਿਲਿਆ ਸੀ ਅਤੇ ਚਿੱਠੀ ਵੀ ਲਿਖੀ ਸੀ। ਇਸ ਤੋਂ ਇਲਾਵਾ ਮੈਂ ਸ਼੍ਰੀ ਅਰੁਣ ਜੇਤਲੀ, ਵਿੱਤ ਮੰਤਰੀ, ਕੇਂਦਰ ਸਰਕਾਰ ਨੂੰ ਵੀ ਮਿਲਿਆ ਸੀ ਅਤੇ ਗੁਜ਼ਾਰਿਸ਼ ਕੀਤੀ ਸੀ ਕਿ ਇਸ ਬਾਰੇ ਖੁੱਲ੍ਹੇ ਫੰਡ ਦਿਆ ਕਰੋ। ਮੈਂ ਸਰਕਾਰ ਨੂੰ ਚਿੱਠੀ ਲਿਖੀ ਸੀ ਅਤੇ ਸੁਝਾਓ ਦਿੱਤਾ ਸੀ ਕਿ ਸਰਕਾਰ ਨੂੰ ਚਾਹੀਦਾ ਹੈ ਕਿ ਕਿਸੇ ਬੈਂਕ ਨਾਲ ਐਸਾ ਪ੍ਰਬੰਧ ਕਰ ਲਿਆ ਜਾਵੇ ਤਾਂ ਕਿ ਸਕੂਲਾਂ-ਕਾਲਜਾਂ ਦੇ ਵਿਦਿਆਰਥੀਆਂ ਨੂੰ ਸਮੇਂ ਸਿਰ ਪੇਮੈਂਟ ਮਿਲ ਜਾਵੇ। ਜੇਕਰ ਸੈਂਟਰ ਵੱਲੋਂ ਪੋਸਟ-ਮੈਟ੍ਰਿਕ ਸਕਾਲਰਸ਼ਿਪ ਦੇ ਫੰਡ ਵਿਚ ਦੇਰੀ ਹੁੰਦੀ ਹੈ ਤਾਂ ਇਹ ਫੰਡ ਆਪਣੇ ਆਪ ਬੈਂਕ ਵਿਚ ਜਮ੍ਹਾਂ ਹੋ ਜਾਇਆ ਕਰਨ ਅਤੇ ਦੇਰੀ ਨਾਲ ਜਮ੍ਹਾਂ ਹੋਣ ਵਾਲੀ ਰਕਮ ਦਾ ਵਿਆਜ ਸਰਕਾਰ ਆਪਣੇ ਸਿਰ ਲੈ ਲਵੇ। ਇਹ ਚਿੱਠੀ ਮੈਂ ਲਿਖ ਕੇ ਭੇਜੀ ਸੀ ਅਤੇ ਮੈਨੂੰ ਬਹੁਤ ਖੁਸ਼ੀ ਹੈ ਕਿ ਢੀਂਡਸਾ ਜੀ ਤੁਸੀਂ ਇਹ ਸਕੀਮ ਲੈ ਕੇ ਆਏ ਹੋ। ਇਸ ਨਾਲ ਗਰੀਬ ਲੋਕਾਂ ਨੂੰ ਬਹੁਤ ਵੱਡੀ ਰਾਹਤ ਮਿਲਣੀ ਹੈ। (ਥੰਪਿੰਗ) ਆਉਣ ਵਾਲੇ ਸਮੇਂ ਵਿਚ ਸਾਡੇ ਵਾਸਤੇ ਬੜੀ ਔਖੀ ਘੜੀ ਆਉਣ ਵਾਲੀ ਸੀ। ਦੂਜੀਆਂ ਪਾਰਟੀਆਂ ਨੇ ਐਸ.ਸੀ./ਬੀ.ਸੀ. ਅਤੇ ਗਰੀਬ ਬੱਚਿਆਂ ਨੂੰ ਇਸ ਗੱਲ ਉਤੇ ਐਕਸਪਲਾਇਟ ਕਰਕੇ ਬਹੁਤ ਵੱਡੀ ਐਜੀਟੇਸ਼ਨ ਚਲਾਉਣੀ ਸੀ। ਸਕੂਲੀ ਬੱਚਿਆਂ ਨੂੰ ਜਿਹੜੀ ਹਿਊਮੀਲੇਸ਼ਨ ਹੁੰਦੀ ਸੀ, ਉਹ ਅੱਡ ਸੀ। ਉਨ੍ਹਾਂ ਨੂੰ ਪਹਿਲਾਂ ਐਡਮਿਸ਼ਨ ਨਹੀਂ ਸੀ ਮਿਲਦੀ, ਜੇਕਰ ਐਡਮਿਸ਼ਨ ਮਿਲ ਜਾਂਦੀ ਸੀ ਤਾਂ ਰੋਲ ਨੰਬਰ ਨਹੀਂ ਮਿਲਦੇ ਸਨ ਅਤੇ ਐਗਜ਼ਾਮ ਵਿਚ ਨਹੀਂ ਬੈਠਣ ਦਿੱਤਾ ਜਾਂਦਾ ਸੀ।

ਜੇਕਰ ਉਹ ਐਗਜ਼ਾਮ ਵਿਚ ਬੈਠ ਵੀ ਜਾਂਦੇ ਸਨ ਤਾਂ ਉਨ੍ਹਾਂ ਨੂੰ ਡਿਗਰੀਆਂ ਨਹੀਂ ਦਿੱਤੀਆਂ ਜਾਂਦੀਆਂ ਸਨ। ਸੋ, ਇਸ ਸਭ ਤੋਂ ਰਾਹਤ ਦਿਵਾਉਣ ਲਈ ਵਿੱਤ ਮੰਤਰੀ ਜੀ ਤੁਸੀਂ ਬਹੁਤ ਬਹੁਤ ਵਧਾਈ ਦੇ ਪਾਤਰ ਹੋ।

ਤੀਰਥ ਯਾਤਰਾ ਦਰਸ਼ਨ ਸਕੀਮ ਮੁੱਖ ਮੰਤਰੀ ਜੀ ਨੇ ਸ਼ੁਰੂ ਕੀਤੀ ਹੈ, ਇਹ ਬਹੁਤ ਸ਼ਲਾਘਾਯੋਗ ਫੈਸਲਾ ਹੈ। ਲੋਕਾਂ ਨੇ ਇਸ ਦੀ ਬਹੁਤ ਸ਼ਲਾਘਾ ਕੀਤੀ ਹੈ। ਇਸ ਸਕੀਮ ਵਾਸਤੇ 140 ਕਰੋੜ ਰੁਪਿਆ ਰੱਖਿਆ ਹੈ। ਲੋਕਾਂ ਦੇ ਮਨਾਂ ਦੀਆਂ ਖਾਹਿਸ਼ਾਂ ਕਿ ਅਸੀਂ ਕਦੀ ਆਪਣੀ ਜ਼ਿੰਦਗੀ ਵਿਚ ਤੀਰਥ ਅਸਥਾਨਾਂ ਦੀ ਯਾਤਰਾ ਕਰ ਸਕਾਂਗੇ ਜਾਂ ਨਹੀਂ, ਹੁਣ ਉਹ ਲੋਕ ਜਦੋਂ ਹਜ਼ੂਰ ਸਾਹਿਬ, ਬਨਾਰਸ, ਚਿੰਤਪੁਰਨੀ, ਅਜਮੇਰ ਸ਼ਰੀਫ਼ ਆਦਿ ਦੇ ਦਰਸ਼ਨ ਕਰਕੇ ਆਉਂਦੇ ਹਨ ਤਾਂ ਉਹ ਸਰਕਾਰ ਦਾ ਬਹੁਤ ਧੰਨਵਾਦ ਕਰਦੇ ਹਨ ਅਤੇ ਸਰਕਾਰ ਨੂੰ ਅਸੀਸਾਂ ਦਿੰਦੇ ਹਨ।

ਲੋਕ ਸੰਪਰਕ ਵਿਭਾਗ ਨਾਲ ਸੰਬੰਧਿਤ ਪੱਤਰਕਾਰ ਵੀਰਾਂ ਨੂੰ ਸਰਕਾਰੀ ਕਰਮਚਾਰੀਆਂ ਦੇ ਬਰਾਬਰ ਮੈਡੀਕਲ ਇੰਸ਼ੋਰੈਂਸ ਅਤੇ ਕੈਸ਼ਲੈੱਸ ਸਕੀਮ ਦੇ ਕੇ ਸਰਕਾਰ ਨੇ ਬਹੁਤ ਵਧੀਆ ਕੰਮ ਕੀਤਾ ਹੈ ਅਤੇ ਇਸ ਤਰ੍ਹਾਂ ਨਾਲ ਪੱਤਰਕਾਰਾਂ ਨੂੰ ਵੀ ਖੁਸ਼ ਕੀਤਾ ਹੈ। ਤੁਹਾਨੂੰ ਬਹੁਤ ਬਹੁਤ ਵਧਾਈ। ਇਸ ਦੇ ਨਾਲ ਹੀ ਏ.ਸੀ. ਬੱਸਾਂ ਵਿੱਚ ਉਨ੍ਹਾਂ ਲਈ ਦੋ ਸੀਟਾਂ ਵੀ ਰਾਖਵੀਆਂ ਕਰ ਦਿੱਤੀਆਂ ਹਨ। ਕਿਸੇ ਵੇਲੇ ਐਮ.ਐਲ.ਏਜ਼ ਲਈ ਪਹਿਲੀ, ਦੂਜੀ ਅਤੇ ਤੀਜੀ ਸੀਟ ਰਾਖਵੀਂ ਹੁੰਦੀ ਸੀ। ਪੱਤਰਕਾਰ ਵੀਰਾਂ ਲਈ ਸੀਟ ਰਾਖਵੀਂ ਕਰਕੇ ਤੁਸੀਂ ਬਹੁਤ ਵਧੀਆ ਕੰਮ ਕੀਤਾ ਹੈ। ਓਵਰਆਲ ਬਜਟ ਵਿੱਚ ਕਿਸੇ ਪ੍ਰਕਾਰ ਦੀ ਵੀ ਕਮੀ ਲੱਭਣ ਦੀ ਕੋਸ਼ਿਸ਼ ਕਰੀਏ, ਨਹੀਂ ਲੱਭਦੀ। ਪਿਛਲੇ ਬਜਟ ਜਦੋਂ ਪੇਸ਼ ਹੁੰਦੇ ਸਨ, ਮੈਂ ਸਾਰੀਆਂ ਕਿਤਾਬਾਂ ਪੜ੍ਹਦਾ ਸੀ ਤਾਂ ਕਿ ਜਿੱਥੇ ਲੋੜ ਹੈ, ਉਥੇ ਸਰਕਾਰ ਨੂੰ ਟੋਕ ਸਕੀਏ। ਇਸ ਵਾਸਤੇ ਮੈਂ ਆਪਣੇ ਦਫ਼ਤਰ ਵਿੱਚ ਦੋ-ਤਿੰਨ ਘੰਟੇ ਲਗਾਉਂਦਾ ਸੀ ਪਰ ਹੁਣ ਇਸ ਬਜਟ ਵਿੱਚ ਮੈਨੂੰ ਅਜਿਹੀ ਕੋਈ ਚੀਜ਼ ਨਹੀਂ ਲੱਭੀ। ਤੁਸੀਂ ਬਹੁਤ ਵਧਾਈ ਦੇ ਪਾਤਰ ਹੋ। ਤੁਸੀਂ ਲੋਕਾਂ ਦੀਆਂ ਅਸੀਸਾਂ ਅਤੇ ਖੁਸ਼ੀਆਂ ਦੇ ਪਾਤਰ ਬਣੇ ਹੋ।(ਥੰਪਿੰਗ) ਤੁਹਾਨੂੰ ਵਧਾਈ ਜੀ। ਡਿਪਟੀ ਸੀ.ਐਮ. ਸਾਹਿਬ ਨੇ ਵਿਸਥਾਰ ਨਾਲ ਸਾਰੀਆਂ ਗੱਲਾਂ ਦਾ ਜ਼ਿਕਰ ਕਰਨਾ ਹੈ, ਇਸ ਲਈ ਮੈਂ ਸਿਰਫ਼ ਓਵਰਆਲ ਟੱਚ ਕੀਤਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਅਲੋਚਨਾ ਨਹੀਂ ਕਰਦਾ ਬਲਕਿ ਇੱਕ-ਦੋ

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

ਸੁਝਾਅ ਸਰਕਾਰ ਨੂੰ ਦੇਣੇ ਚਾਹੁੰਦਾ ਹਾਂ। ਜਿਹੜੇ ਹਿੰਦੀ, ਪੰਜਾਬੀ ਅਤੇ ਹੋਰ ਵਰਨੈਕੁਲਰ ਅਖਬਾਰ ਹਨ, ਉਨ੍ਹਾਂ ਵਿੱਚ ਐਤਵਾਰ ਦਾ ਕੋਈ ਵੀ ਅੰਕ ਪੜ੍ਹ ਕੇ ਦੇਖੋ। ਉਸ ਵਿੱਚ ਬੜੇ ਇਸ਼ਤਿਹਾਰ ਆਉਂਦੇ ਹਨ। ਟੀਨੂੰ ਜੀ, ਤੁਸੀਂ ਵੀ ਦੇਖਦੇ ਹੋਵੋਗੇ। ਉਨ੍ਹਾਂ ਵਿੱਚ ਇਸ਼ਤਿਹਾਰ ਆਮ ਤੌਰ ਤੇ ਤਾਂਤਰਿਕਾਂ ਵੱਲੋਂ, ਢੌਂਗੀ ਬਾਬਿਆਂ ਵੱਲੋਂ, ਪੁੱਛਾਂ ਦੇਣ ਵਾਲਿਆਂ ਵੱਲੋਂ, ਚੌਂਕੀਆਂ ਲਗਾਉਣ ਵਾਲਿਆਂ ਵੱਲੋਂ, ਭਵਿੱਖ ਬਾਣੀਆਂ ਕਰਨ ਵਾਲਿਆਂ ਵੱਲੋਂ, ਸ਼ਰਤੀਆ ਇਲਾਜ ਕਰਨ ਵਾਲਿਆਂ ਵੱਲੋਂ, ਇੱਕ-ਦੂਜੇ ਨੂੰ ਵਸ ਕਰਨ ਵਾਲਿਆਂ ਵੱਲੋਂ, ਦੇਸੀ ਦਵਾਈਆਂ ਵਾਲਿਆਂ ਵੱਲੋਂ, ਭੂਤਾਂ-ਚੁੜੇਲਾਂ ਵਸ ਕਰਨ ਵਾਲਿਆਂ ਵੱਲੋਂ ਦਿੱਤੇ ਜਾਂਦੇ ਹਨ। ਇਸ ਤਰ੍ਹਾਂ ਦੇ ਵੀ ਬਹੁਤ ਇਸ਼ਤਿਹਾਰ ਆਉਂਦੇ ਹਨ ਕਿ ਸ਼ਰਤੀਆ ਮੁੰਡਾ ਦੇਵਾਂਗਾ, ਵਿਆਹ ਤੋਂ ਪਹਿਲਾਂ ਜਾਂ ਵਿਆਹ ਤੋਂ ਬਾਅਦ ਦੀਆਂ ਸਮੱਸਿਆਵਾਂ ਆਦਿ ਬਾਰੇ ਅਜਿਹਾ ਕਿੰਨਾ ਕੁਝ ਆਉਂਦਾ ਹੈ। ਇਹ ਬਹੁਤ ਹੀ ਗੰਭੀਰ ਮਸਲਾ ਹੈ। ਮਹਾਂਰਾਸ਼ਟਰ ਵਿੱਚ ਇਸ ਬਾਰੇ ਇੱਕ ਬੜੀ ਵੱਡੀ ਐਜੀਟੇਸ਼ਨ ਹੋਈ। ਉਥੋਂ ਦੇ ਪ੍ਰੋਫੈਸਰ ਐਮ.ਐਮ. ਕਲਬੁਰਗੀ, ਜਿਹੜੇ Kannada University ਦੇ ਵਾਈਸ ਚਾਂਸਲਰ ਵੀ ਰਹੇ ਹਨ, ਉਨ੍ਹਾਂ ਨੇ ਇਸ ਤਰ੍ਹਾਂ ਦੇ ਇਸ਼ਤਿਹਾਰਾਂ ਵਿਰੁੱਧ ਐਜੀਟੇਸ਼ਨ ਕੀਤੀ, ਉਨ੍ਹਾਂ ਲੋਕਾਂ ਨੇ ਪ੍ਰੋਫੈਸਰ ਸਾਹਿਬ ਦਾ ਮਰਡਰ ਕਰ ਦਿੱਤਾ। ਉਸ ਤੋਂ ਦੂਜੇ ਦਿਨ ਮਹਾਂਰਾਸ਼ਟਰ ਸਰਕਾਰ ਨੇ ਅੰਧ ਵਿਸ਼ਵਾਸ ਵਿਰੁੱਧ ਕਾਨੂੰਨ ਪਾਸ ਕਰ ਦਿੱਤਾ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਾਂਗਾ, ਅੱਜ ਸੀਨੀਅਰ ਲੀਡਰਸ਼ਿਪ ਇੱਥੇ ਬੈਠੀ ਹੈ, ਢੀਂਡਸਾ ਸਾਹਿਬ ਵੀ ਬੈਠੇ ਹਨ, ਜੇ ਤੁਸੀਂ ਇਸ ਤਰ੍ਹਾਂ ਮਹਾਂਰਾਸ਼ਟਰ ਪੈਟਰਨ ਤੇ ਪੰਜਾਬ ਵਿੱਚ ਵੀ ਅੰਧ ਵਿਸ਼ਵਾਸ ਰੋਕੂ ਕਾਨੂੰਨ ਲੈ ਕੇ ਆਓ ਤਾਂ ਇਹ ਤੁਹਾਡੀ ਪੰਜਾਬ ਨੂੰ ਇੱਕ ਬਹੁਤ ਵੱਡੀ ਦੇਣ ਹੋਵੇਗੀ ਔਰ ਤੁਹਾਡਾ ਨਾਂ ਹਮੇਸ਼ਾ ਹਮੇਸ਼ਾ ਲਈ ਰਹੇਗਾ।(ਥੰਪਿੰਗ) ਉਹ ਲੋਕ ਪੰਜਾਬ ਵਿੱਚ ਅੰਧ ਵਿਸ਼ਵਾਸ ਫੈਲਾ ਕੇ ਲੋਕਾਂ ਦਾ ਆਰਥਿਕ ਸੋਸ਼ਣ ਵੀ ਕਰਦੇ ਹਨ ਅਤੇ ਕਈ ਬਾਬੇ ਤਾਂ ਸਰੀਰਿਕ ਸੋਸ਼ਣ ਵੀ ਕਰਦੇ ਹਨ, ਇਹ ਕੋਈ ਲੁਕੀ-ਛੁਪੀ ਗੱਲ ਨਹੀਂ ਹੈ। ਜੇ ਮਹਾਂਰਾਸ਼ਟਰ ਅਜਿਹਾ ਕਰ ਸਕਦਾ ਹੈ ਤਾਂ ਪੰਜਾਬ ਜਿਹੜੀ ਸਭ ਤੋਂ ਜ਼ਿਆਦਾ ਜਾਗ੍ਰਿਤ ਸਟੇਟ ਹੈ, ਉਸ ਵਾਸਤੇ ਸਾਡੀ ਸਰਕਾਰ ਨੂੰ ਵੀ ਇਹ ਕਾਨੂੰਨ ਬਣਾਉਣਾ ਚਾਹੀਦਾ ਹੈ। ਅਜਿਹਾ ਕਰਨ ਨਾਲ ਇਹ ਸਰਕਾਰ ਪ੍ਰਗਤੀਸ਼ੀਲ ਅਤੇ ਵਿਗਿਆਨਕ ਸੋਚ ਵਾਲੀ ਬਣ ਜਾਵੇਗੀ। ਇਤਿਹਾਸ ਵਿੱਚ ਇਹ ਯਾਦ ਰੱਖਿਆ ਜਾਵੇਗਾ ਕਿ ਅੰਧ ਵਿਸ਼ਵਾਸ ਵਿਰੁੱਧ ਅਕਾਲੀ-ਭਾਜਪਾ ਸਰਕਾਰ ਨੇ ਕਾਨੂੰਨ ਬਣਾਇਆ ਸੀ। ਐਸੇ ਢੋਂਗੀਆਂ ਤੋਂ, ਜਿਹੜੇ ਗੈਰ ਵਿਗਿਆਨਕ ਅਤੇ ਗੈਰ

ਸਮਾਜਿਕ ਵਰਤਾਰਾ ਕਰਕੇ ਲੋਕਾਂ ਨੂੰ ਲੁੱਟਦੇ ਹਨ, ਉਨ੍ਹਾਂ ਤੋਂ ਭੋਲੇ-ਭਾਲੇ ਅਤੇ ਗਿਆਨ ਵਿਹੂਣੇ ਲੋਕਾਂ ਨੂੰ ਰਾਹਤ ਮਿਲੇਗੀ। ਇਸ ਵਾਸਤੇ ਜੇ ਅਸੀਂ ਕੁਝ ਕਰ ਸਕੀਏ ਤਾਂ ਮੈਨੂੰ ਲੱਗੇਗਾ ਕਿ ਮੈਂ ਇੱਕ ਬਹੁਤ ਵਧੀਆ ਕੰਮ ਵਿੱਚ ਹਿੱਸਾ ਪਾ ਸਕਿਆ ਹਾਂ। ਮੇਰੀ ਪੁਰਜ਼ੋਰ ਅਪੀਲ ਹੈ ਕਿ ਅਗਲੇ ਸੈਸ਼ਨ ਵਿੱਚ ਇਸ ਤਰ੍ਹਾਂ ਦਾ ਕਾਨੂੰਨ ਜ਼ਰੂਰ ਲਿਆਂਦਾ ਜਾਵੇ ਤਾਂ ਕਿ ਪੰਜਾਬ ਵਰਗੀ ਇੱਕ ਅਗਾਂਹ ਵਧੂ ਸਟੇਟ ਵਿੱਚ ਜਿਹੜਾ ਇਸ ਤਰ੍ਹਾਂ ਦਾ ਗੰਦ ਪਿਆ ਹੋਇਆ ਹੈ, ਅਸੀਂ ਉਸ ਨੂੰ ਰੋਕ ਸਕੀਏ। ਢੀਂਡਸਾ ਸਾਹਿਬ, ਪੈਨਸ਼ਨ 250/- ਰੁਪਏ ਤੋਂ ਵਧਾ ਕੇ 500/- ਰੁਪਏ ਤੱਕ ਕਰਨ ਲਈ ਤੁਸੀਂ ਲੋਕਾਂ ਦੀਆਂ ਅਸੀਸਾਂ ਦੇ ਪਾਤਰ ਤਾਂ ਪਹਿਲਾਂ ਹੀ ਬਣ ਗਏ ਹੋ ਅਤੇ ਹੋਰ ਬਹੁਤ ਸਾਰੇ ਵਧੀਆ ਕੰਮ ਕੀਤੇ ਹਨ।

ਇਸ ਵਿਧਾਨ ਸਭਾ ਦਾ ਇਹ ਆਖਰੀ ਬਜਟ ਸੈਸ਼ਨ ਹੈ। ਇੱਕ ਗੱਲ ਜਿਹੜੀ ਮੇਰੇ ਦਿਲ ਵਿੱਚ ਹੈ, ਉਹ ਮੈਂ ਜ਼ਰੂਰ ਕਹਿਣਾ ਚਾਹੁੰਦਾ ਹਾਂ। ਕਾਫੀ ਸਮੇਂ ਤੋਂ ਮੇਰੇ ਮਨ ਵਿੱਚ ਸੀ ਕਿ ਮੈਂ ਇਸ ਵਿਸ਼ੇ ਤੇ ਗੱਲ ਜ਼ਰੂਰ ਕਰਾਂਗਾ। ਪਿੱਛੇ ਜਿਹੇ ਗਵਰਨਰ ਐਡਰੈਸ ਤੇ ਬੋਲਦੇ ਹੋਏ ਸੁਖਜਿੰਦਰ ਸਿੰਘ ਰੰਧਾਵਾ ਜੀ ਕਹਿ ਰਹੇ ਸਨ ਕਿ ਲੋਕ ਸਾਡੇ ਤੇ ਵਿਸ਼ਵਾਸ ਨਹੀਂ ਕਰਦੇ। ਉਹ ਸਾਨੂੰ ਝੂਠਾ ਸਮਝਦੇ ਹਨ, ਮਕਾਰ ਸਮਝਦੇ ਹਨ ਅਤੇ ਸਾਨੂੰ ਲਾਰੇ ਲਾਉਣ ਵਾਲਾ ਕਹਿੰਦੇ ਹਨ। ਉਨ੍ਹਾਂ ਨੇ ਕਈ ਤਰ੍ਹਾਂ ਦੇ ਵਿਸ਼ਲੇਸ਼ਣ ਲਗਾ ਕੇ ਕਿਹਾ ਸੀ ਕਿ ਇਸ ਸਭ ਲਈ ਮੈਂ ਵੀ ਜ਼ੁੰਮੇਵਾਰ ਹਾਂ। ਜੋ ਉਨ੍ਹਾਂ ਨੇ ਕਿਹਾ ਮੈਨੂੰ ਉਸ ਗੱਲ ਵਿੱਚ ਸਚਾਈ ਲੱਗੀ। ਇਹ ਸੱਚ ਹੈ ਕਿ ਅੱਜ ਲੋਕ ਸਿਆਸਤਦਾਨਾਂ ਤੇ ਵਿਸ਼ਵਾਸ ਨਹੀਂ ਕਰਦੇ। ਆਪਣੀ ਵਿਧਾਨ ਸਭਾ ਦੇ ਹੀ ਸੈਸ਼ਨ ਦੇਖ ਲਵੋ। ਹੁਣ ਤੋਂ ਪਹਿਲਾਂ ਵੀ ਇਥੇ ਕਿਸ ਤਰ੍ਹਾਂ ਦਾ ਬਿਹੇਵੀਅਰ ਹੁੰਦਾ ਰਿਹਾ ਹੈ। ਦੋ ਜਣੇ ਆਪਸ ਵਿੱਚ ਬੋਲਦੇ ਹਨ, ਮੈਂ ਤੈਨੂੰ ਦੇਖ ਲਵਾਂਗਾ, ਤੂੰ ਵੱਡਾ ਨਾਢੂ ਖਾਂ ਬਣਿਆ ਫਿਰਦਾ ਹੈਂ, ਮੈਂ ਜਾਣਦਾ ਹਾਂ ਤੇਰੀਆਂ ਕਰਤੂਤਾਂ ਨੂੰ, ਤੂੰ ਹੁੰਦਾ ਕੌਣ ਹੈਂ, ਤੈਨੂੰ ਬਾਹਰ ਆ ਕੇ ਦੇਖਦਾ ਹਾਂ, ਆਦਿ। ਇਸ ਤਰ੍ਹਾਂ ਲਗਦਾ ਹੈ ਜਿਵੇਂ ਦੋ ਬਾਹੂਬਲੀ ਲੜ ਰਹੇ ਹੋਣ। ਸਾਡੇ ਇਸ ਬਿਹੇਵੀਅਰ ਤੋਂ ਲੋਕ ਸਾਡੇ ਬਾਰੇ ਕੀ ਰਾਏ ਬਣਾਉਣਗੇ, ਇਹ ਸੋਚਣ ਦੀ ਲੋੜ ਹੈ। ** ** ਡਿਪਟੀ ਸਪੀਕਰ ਸਾਹਿਬ, ਦੇਸ਼ ਦੇ ਰਾਸ਼ਟਰਪਤੀ ਸ਼੍ਰੀ ਪ੍ਰਨਬ ਮੁਖਰਜੀ ਨੇ ਅਜ਼ਾਦੀ ਦੀ ਪੂਰਵ ਸੰਧਿਆ ਤੇ ਬੋਲਦਿਆਂ ਚਿੰਤਾ ਪ੍ਰਗਟ ਕੀਤੀ ਸੀ ਕਿ ਵਿਧਾਨ ਸਭਾ ਅਤੇ ਸੰਸਦ ਵਿਚਾਰ ਵਟਾਂਦਰਾ ਕਰਨ ਦੀ ਥਾਂ ਯੁੱਧ ਦਾ ਅਖਾੜਾ ਬਣ ਗਿਆ ਹੈ। ਸਿਆਸੀ ਪਾਰਟੀਆਂ ਨੂੰ, ਨੇਤਾਵਾਂ ਨੂੰ ਇਸ ਤੇ ਡੂੰਘਾ ਵਿਚਾਰ

** Expunged as ordered by the Chair.

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

ਵਟਾਂਦਰਾ ਕਰਕੇ ਬਹਿਸ ਦੇ ਪੱਧਰ ਵਿੱਚ ਸੁਧਾਰ ਲਿਆਉਣ ਲਈ ਯਤਨ ਕਰਨੇ ਚਾਹੀਦੇ ਹਨ। ਦੇਸ਼ ਦੇ ਲੋਕਤੰਤਰ ਨੂੰ ਮਜ਼ਬੂਤ ਕਰਨਾ ਅੱਜ ਸਮੇਂ ਦੀ ਲੋੜ ਹੈ, ਇਹ ਉਨ੍ਹਾਂ ਨੇ ਕਿਹਾ ਸੀ। ਕੇਰਲਾ ਵਿਧਾਨ ਸਭਾ ਦੇ ਸਪੈਸ਼ਲ ਸੈਸ਼ਨ ਨੂੰ ਐਡਰੈਸ ਕਰਦਿਆਂ ਦੇਸ਼ ਦੇ ਉਪ ਰਾਸ਼ਟਰਪਤੀ ਹਾਮਿਦ ਅਨਸਾਰੀ ਜੀ ਨੇ ਕਿਹਾ ਸੀ ਕਿ ਅੱਜਕਲ੍ਹ ਇੱਕ ਚੰਗਾ ਵਿਧਾਨਕਾਰ ਹੋਣ ਲਈ ਵਿਧਾਨ ਸਭਾ ਦੀ ਕਾਰਵਾਈ ਰੋਕਣਾ ਅਤੇ ਖਾਸ ਤੌਰ ਤੇ ਵਿਧਾਨ ਸਭਾ ਦੇ ਵਿਚਕਾਰ ਆ ਕੇ ਕਾਰਵਾਈ ਵਿੱਚ ਵਿਘਨ ਪਾਉਣਾ ਵਿਧਾਨਕਾਰ ਦਾ ਗੁਣ ਸਮਝਿਆ ਜਾਣ ਲੱਗ ਪਿਆ ਹੈ। ਇਸ ਤੋਂ ਵੱਧ ਸਾਡੇ ਲਈ ਸ਼ਰਮ ਵਾਲੀ ਗੱਲ ਹੋਰ ਕੀ ਹੋ ਸਕਦੀ ਹੈ। ਉਨ੍ਹਾਂ ਨੇ ਇਹ ਵੀ ਕਿਹਾ ਕਿ ਪਹਿਲਾਂ ਤੋਂ ਸੋਚੀ ਵਿਉਂਤਬੰਦੀ ਮੁਤਾਬਿਕ ਅਜਿਹਾ ਕੀਤਾ ਜਾਂਦਾ ਹੈ ਅਤੇ ਸਿਆਸੀ ਪਾਰਟੀਆਂ ਦੇ ਵੱਡੇ ਨੇਤਾਵਾਂ ਦੀ ਮਰਜ਼ੀ ਨਾਲ ਹੁੰਦਾ ਹੈ। ਉਨ੍ਹਾਂ ਦੇ ਕਹਿਣ ਮੁਤਾਬਿਕ ਹੁੰਦਾ ਹੈ, ਉਨ੍ਹਾਂ ਦੇ ਯਤਨਾਂ ਮੁਤਾਬਿਕ ਹੁੰਦਾ ਹੈ।

ਮੈਂ ਤੇ ਵਲਟੋਹਾ ਸਾਹਿਬ ਪੀ.ਟੀ.ਸੀ. ਚੈਨਲ ਵੱਲੋਂ ਰੱਖੀ ਇੱਕ ਡਿਸਕਸ਼ਨ ਵਾਸਤੇ ਗਏ ਸੀ। ਉਨ੍ਹਾਂ ਨੇ ਡਿਸਕਸ਼ਨ ਦਾ ਹੈਡਿੰਗ ਰੱਖਿਆ ਸੀ – ਵਿਧਾਨ ਸਭਾ ਦਾ ਰੌਲਾ-ਰੱਪਾ। ਵਲਟੋਹਾ ਸਾਹਿਬ ਨੇ ਕਿਹਾ ਕਿ ਇਹ ਹੈਡਿੰਗ ਨਹੀਂ ਚਾਹੀਦਾ। ਉਨ੍ਹਾਂ ਨੇ ਕਿਹਾ, ਚਾਰ ਵਾਰ ਤੁਸੀਂ ਵਿਧਾਨ ਸਭਾ ਐਡਜਰਨ ਕਰ ਲਈ, ਤਿੰਨ ਘੰਟਾ ਤੁਸੀਂ ਰੌਲਾ ਪਾਉਂਦੇ ਰਹੇ, ਜੇ ਅਸੀਂ ਪ੍ਰੋਗਰਾਮ ਦਾ ਹੈਡਿੰਗ ਇਹ ਰੱਖ ਲਿਆ ਤਾਂ ਕੀ ਮਾੜੀ ਗੱਲ ਹੈ। ਸੋ, ਇਸ ਤਰ੍ਹਾਂ ਦੀਆਂ ਗੱਲਾਂ ਜਦੋਂ ਹੋਣ ਲੱਗ ਜਾਣ ਫਿਰ ਸਾਨੂੰ ਆਪਸ ਵਿੱਚ ਬੈਠ ਕੇ ਸੋਚਣਾ ਤਾਂ ਪੈਣਾ ਹੀ ਹੈ। ਸ਼੍ਰੀ ਪ੍ਰਨਬ ਮੁਖਰਜੀ, ਦੇਸ਼ ਦੇ ਰਾਸ਼ਟਰਪਤੀ ਜੀ ਨੇ ਜਿਹੜਾ ਦੇਸ਼ ਦੇ ਨਾਮ ਤੇ 14 ਅਗਸਤ ਨੂੰ ਭਾਸ਼ਣ ਦਿੱਤਾ ਹੈ, ਇਹ ਉਨ੍ਹਾਂ ਆਪਣੀ ਵੇਦਨਾ ਪ੍ਰਗਟ ਕੀਤੀ ਹੈ। ਸਾਰੇ ਸਿਆਸਤਦਾਨਾਂ ਨੂੰ ਇਸ ਬਾਰੇ ਗੰਭੀਰਤਾ ਨਾਲ ਸੋਚਣਾ ਚਾਹੀਦਾ ਹੈ ਕਿ ਲੋਕਤੰਤਰ ਦੀਆਂ ਜੜ੍ਹਾਂ ਭਾਵੇਂ ਡੂੰਘੀਆਂ ਹਨ ਪਰ ਇਸ ਦੇ ਪੱਤੇ ਮੁਰਝਾਉਣ ਲੱਗ ਪਏ ਹਨ। ਹੁਣ ਨਵੀਨੀਕਰਨ ਦਾ ਸਮਾਂ ਆ ਗਿਆ ਹੈ। ਜੇਕਰ ਅਸੀਂ ਹੁਣ ਕਦਮ ਨਹੀਂ ਚੁੱਕਦੇ ਤਾਂ ਕੀ ਸੱਤ ਦਹਾਕੇ ਬਾਅਦ ਸਾਡੇ ਉਤਰਾਧਿਕਾਰੀ ਸਾਨੂੰ ਉਤਨੇ ਹੀ ਸਨਮਾਨ ਅਤੇ ਖੁਸ਼ੀ ਨਾਲ ਯਾਦ ਕਰਨਗੇ, ਜਿਵੇਂ ਅਸੀਂ 1947 ਵਿੱਚ ਭਾਰਤ ਵਾਸੀਆਂ ਦੇ ਸੁਪਨੇ ਸਾਕਾਰ ਕਰਨ ਵਾਲਿਆਂ ਨੂੰ ਯਾਦ ਕਰਦੇ ਹਾਂ। ਇਸ ਦਾ ਜਵਾਬ ਭਾਵੇਂ ਸਹਿਜ ਨਾ ਹੋਵੇ ਪਰ ਇਹ ਸਵਾਲ ਪੁੱਛਣਾ ਤਾਂ ਪਵੇਗਾ। ਸੋ, ਮੇਰੇ ਮਨ ਵਿੱਚ ਸੀ ਕਿ ਮੈਂ ਇਹ ਗੱਲ ਜ਼ਰੂਰ ਕਰਾਂ।

ਇੱਕ ਬੇਨਤੀ ਮੈਂ ਹੋਰ ਕਰਨੀ ਚਾਹੁੰਦਾ ਹਾਂ। ਐਮ.ਐਲ.ਏਜ਼. ਜਦੋਂ ਨਵੇਂ ਚੁਣ ਕੇ ਆਉਂਦੇ ਹਨ ਤਾਂ ਉਨ੍ਹਾਂ ਨੂੰ ਤੁਹਾਡੇ ਵੱਲੋਂ ਇੱਕ ਵਧੀਆ ਬੈਗ ਮਿਲਦਾ ਹੈ। ਉਸ ਵਿੱਚ ਦੋ ਕਿਤਾਬਾਂ ਹੁੰਦੀਆਂ ਹਨ – Hand Book for Members of Vidhan Sabha ਅਤੇ Rules of Procedure and Conduct of Business in Punjab Vidhan Sabha. ਇਹ ਦੋ ਕਿਤਾਬਾਂ ਦੇ ਕੇ ਇਹ ਸਮਝ ਲਿਆ ਜਾਂਦਾ ਹੈ ਕਿ ਨਵੇਂ ਬਣੇ ਐਮ.ਐਲ.ਏਜ਼ ਸਾਰੇ ਕਾਨੂੰਨ ਸਮਝ ਗਏ। ਵਿਧਾਨ ਸਭਾ ਵਿੱਚ ਕਿਵੇਂ ਆਉਣਾ ਹੈ, ਕਿਵੇਂ ਜਾਣਾ ਹੈ, ਕੀ ਪੁੱਛਣਾ ਹੈ, ਆਦਿ ਬਾਰੇ ਕੀ ਕਦੇ ਕੋਈ ਟ੍ਰੇਨਿੰਗ ਕੈਂਪ ਲੱਗਿਆ ਹੈ? ਮੈਨੂੰ ਖੁਦ ਵੀ ਇਸ ਬਾਰੇ ਕੋਈ ਬਹੁਤੀ ਜਾਣਕਾਰੀ ਨਹੀਂ ਹੈ ਜਦਕਿ ਮੈਂ ਪੜ੍ਹਿਆ ਲਿਖਿਆ ਵੀ ਹਾਂ ਪਰ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਬਹੁਤ ਸਾਰੇ ਮੈਂਬਰ ਇਸ ਤਰ੍ਹਾਂ ਦੇ ਹੋਣਗੇ, ਜਿਨ੍ਹਾਂ ਨੂੰ ਪ੍ਰਸ਼ਨ ਤੇ ਸਪਲੀਮੈਂਟਰੀ ਕੁਐਸਚਨ, ਰੈਜ਼ੋਲਿਊਸ਼ਨ ਕਿਵੇਂ ਲਿਆਉਣਾ ਹੈ, ਕਾਲ ਅਟੈਂਨਸ਼ਨ ਕਿਵੇਂ ਲਿਆਉਣੀ ਹੈ, ਹਾਊਸ ਸਥੱਗਿਤ ਕਰਨ ਸਬੰਧੀ ਪ੍ਰਸਤਾਵ ਕਿਵੇਂ ਲਿਆਉਣਾ ਹੈ, ਉਸ ਦਾ ਕੀ ਪ੍ਰੋਸੀਜ਼ਰ ਹੈ, ਆਦਿ ਬਾਰੇ ਬਹੁਤੀ ਜਾਣਕਾਰੀ ਨਹੀਂ ਹੈ।

ਅਜਿਹਾ ਨਹੀਂ ਕਿ ਇਹ ਬੋਲ ਨਹੀਂ ਸਕਦੇ, ਇਹ ਝਿਜਕ ਹੈ। ਆਪਣੇ ਆਪਣੇ ਵਿਧਾਨ ਸਭਾ ਹਲਕਿਆਂ ਵਿੱਚ ਸਾਰੇ ਬਹੁਤ ਵਧੀਆ ਬੋਲਦੇ ਹਨ ਪਰ ਕਿਉਂਕਿ ਇਨ੍ਹਾਂ ਨੂੰ ਕਦੇ ਡਿਸਕਸ਼ਨ ਵਿੱਚ ਇੰਨਡਿਊਸ ਨਹੀਂ ਕੀਤਾ, ਕਿਸੇ ਨੇ ਕਿਹਾ ਨਹੀਂ, ਇਸ ਕਰਕੇ ਇੱਥੇ ਬੋਲਣ ਵਾਲੇ 10-12 ਜਣਿਆਂ ਦੀ ਮਨਾਪਲੀ ਹੋ ਗਈ ਹੈ। ਉਹੀ ਬੋਲਦੇ ਹਨ, ਉਨ੍ਹਾਂ ਨੂੰ ਹੀ ਮੌਕਾ ਦਿੱਤਾ ਜਾਂਦਾ ਹੈ। ਕਿਸੇ ਨੂੰ ਪੰਜ ਮਿੰਟ ਕਹਿ ਦਿਉ, ਉਹ 25 ਮਿੰਟ ਬੋਲ ਜਾਂਦਾ ਹੈ, ਜਿਸ ਨੂੰ 10 ਮਿੰਟ ਕਹਿ ਦਿਉ, ਉਹ 45 ਮਿੰਟ ਬੋਲ ਜਾਂਦਾ ਹੈ। ਬਾਅਦ ਵਿਚ ਜਦੋਂ ਟੀਨੂੰ ਜੀ ਨੇ ਬੋਲਣਾ ਹੋਵੇ ਜਾਂ ਅਸੀਂ ਬੋਲਣਾ ਹੋਵੇ ਤਾਂ ਕਹਿ ਦਿੰਦੇ ਹਨ ਕਿ ਬੱਸ ਤੁਹਾਡੇ ਪੰਜ ਮਿੰਟ ਹਨ ਜਾਂ ਨਾਂ ਕੱਟ ਗਿਆ ਜਾਂ ਬੋਲਣ ਨੂੰ ਸਮਾਂ ਨਹੀਂ ਦਿੰਦੇ । ਇਸ ਕਰਕੇ ਇਸ ਸਿਸਟਮ ਨੂੰ ਠੀਕ ਕਰਨ ਦੀ ਲੋੜ ਹੈ, ਵਿਧਾਨ ਸਭਾ ਦਾ ਕੇਵਲ ਇਹ ਮਤਲਬ ਨਹੀਂ ਹੈ ਕਿ ਇਕੱਲਾ ਸੈਸ਼ਨ ਹੀ ਕਰਨਾ ਹੈ, ਇਸ ਦਾ ਮਤਲਬ ਹੈ ਕਿ ਸੁਧਾਰ ਵੀ ਕਰੀਏ। ਬੋਲ ਲਈਏ ਤਾਂ ਚੰਗੀ ਗੱਲ ਹੈ ਜੀ, ਅੱਜ ਮੈਨੂੰ ਮੌਕਾ ਮਿਲਿਆ ਹੈ।(....ਵਿਘਨ) ਇਸ ਵਿੱਚ ਥੋੜ੍ਹਾ ਸੁਧਾਰ ਕਰਨ ਦੀ ਲੋੜ ਹੈ। ਕਿਰਪਾ ਕਰਕੇ ਜਦੋਂ ਵਿਧਾਨ ਸਭਾ ਵਿੱਚ ਨਵੇਂ ਐਮ.ਐਲ.ਏਜ਼ ਆਉਣ ਤਾਂ ਉਸ ਵਕਤ ਉਨ੍ਹਾਂ ਦੀ ਟ੍ਰੇਨਿੰਗ ਜ਼ਰੂਰ ਕਰਵਾਇਆ ਕਰੋ ਅਤੇ ਜਿਹੜੇ ਪੁਰਾਣੇ ਹਨ ਉਨ੍ਹਾਂ ਨੂੰ ਰਿਫਰੈਸ਼ਰ

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

ਕੋਰਸ ਕਰਵਾਇਆ ਕਰੋ, ਉਨ੍ਹਾਂ ਨੂੰ ਕਹੋ ਕਿ ਗਾਲ੍ਹਾਂ ਘੱਟ ਕੱਢਿਆ ਕਰਨ। ਉਨ੍ਹਾਂ ਨੂੰ ਦਲੀਲ ਨਾਲ ਗੱਲ ਕਰਨੀ ਸਿਖਾਉ, ਜਿਵੇਂ ਸਾਹਮਣੇ ਵਾਲਿਆਂ ਦੇ ਸਪਰਿੰਗ ਲੱਗੇ ਹੋਏ ਹਨ, ਵਾਰ ਵਾਰ ਆਪਣੀ ਸੀਟ ਤੋਂ ਉਠ ਜਾਂਦੇ ਹਨ, ਜਿਵੇਂ ਥੱਲੇ ਸਪਰਿੰਗ ਲੱਗੇ ਹੁੰਦੇ ਹਨ। ਹਰ ਸਵਾਲ ਉਤੇ ਉਠਣਾ, ਹਰ ਮਤੇ ਉਤੇ ਉਠਣਾ, ਕੋਈ ਜ਼ਰਾ ਕੁ ਗੱਲ ਹੋ ਗਈ ਤਾਂ ਉਠ ਜਾਣਾ, ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਦੀ ਸ਼ੋਭਾ ਵੀ ਘਟਦੀ ਹੈ ਤੇ ਮਰਿਆਦਾ ਦਾ ਵੀ ਉਲੰਘਣ ਹੁੰਦਾ ਹੈ ਅਤੇ ਸਾਡੇ ਵੱਲੋਂ ਵੀ ਰਿਐਕਸ਼ਨ ਵਿੱਚ ਕੁਝ ਨਾ ਕੁਝ ਕਹਿਣਾ ਪੈਂਦਾ ਹੈ। ਸੋ, ਇਹ ਕੋਈ ਬਹੁਤੀ ਚੰਗੀ ਗੱਲ ਨਹੀਂ ਹੈ। ਇਸ ਨਾਲ ਅਸੀਂ ਵਿਧਾਨਕਾਰਾਂ ਦਾ ਅਕਸ ਲੋਕਾਂ ਵਿਚ ਖਰਾਬ਼ ਕਰਦੇ ਹਾਂ। ਸਰ, ਇਸ ਮਾਮਲੇ ਵਿੱਚ ਆਪੋਜੀਸ਼ਨ ਦਾ ਤਾਂ ਬਹੁਤ ਹੀ ਬੁਰਾ ਹਾਲ ਹੈ। ਵਿਚਾਰੇ ਚੰਨੀ ਜੀ ਜਿਹੜੇ ਹੁਣੇ ਲੀਡਰ ਆਫ਼ ਦਿ ਆਪੋਜ਼ੀਸ਼ਨ ਬਣੇ ਹਨ, ਮੈਨੂੰ ਤਾਂ ਲਗਦਾ ਹੈ ਕਿ ਇਨ੍ਹਾਂ ਦੇ ਅਗੇਂਸਟ ਕੋਈ ਸ਼ੜਯੰਤਰ ਰਚਿਆ ਗਿਆ ਹੈ, ਵੈਸੇ ਤਾਂ ਸਿਆਸਤ ਵਿਚ ਸ਼ੜਯੰਤਰ ਹੁੰਦੇ ਹੀ ਹਨ। ਭਗਤ ਜੀ ਬੈਠੇ ਹਨ, ਸਾਡੇ ਬਹੁਤ ਸਿਆਣੇ ਨੇਤਾ ਹਨ, ਬਹੁਤ ਵਧੀਆ ਇਨਸਾਨ ਹਨ, ਇਨ੍ਹਾਂ ਨੂੰ ਸਥਾਨਕ ਸਰਕਾਰਾਂ ਦਾ ਵਧੀਆ ਮਹਿਕਮਾ ਮਿਲ ਗਿਆ ਅਤੇ ਮੈਂ ਇਨ੍ਹਾਂ ਨਾਲ ਸੀ.ਪੀ.ਐਸ. ਲੱਗ ਗਿਆ, ਇਨ੍ਹਾਂ ਨੂੰ ਕਹਿ ਕਹਿ ਕੇ......

**ਮਾਨਯੋਗ ਡਿਪਟੀ ਸਪੀਕਰ :** ਸੋਮ ਪ੍ਰਕਾਸ਼ ਜੀ, ਤੁਸੀਂ ਬਜਟ ਉਤੇ ਬੋਲੋ ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਮੈਂ ਉਹੀ ਗੱਲ ਕਹਿਣ ਲੱਗਾ ਹਾਂ।(....ਵਿਘਨ) ਮੈਂ ਸੀ.ਪੀ.ਐਸ. ਸਬੰਧੀ ਵੀ ਗੱਲ ਕਰਨੀ ਹੈ। ਦੇਖੋ ਜੀ, ਇਨ੍ਹਾਂ ਨੇ ਕਹਿ ਕਹਾ ਕੇ ਆਪ ਤਾਂ ਮੰਤਰੀ ਬਣ ਜਾਣਾ ਹੈ ਪਰ ਸਾਡੇ ਲਈ ਪੰਗਾ ਪੁਆ ਦਿੱਤਾ। ਭਗਤ ਜੀ ਦਾ ਮਹਿਕਮਾ ਬਦਲ ਗਿਆ ਤੇ ਮੈਂ ਸੀ.ਪੀ.ਐਸ. ਰਹਿ ਗਿਆ। ਇਸ਼ ਤਰ੍ਹਾਂ ਹੀ ਇਹ ਵਿਚਾਰੇ ਚੰਨੀ ਜੀ ਲੀਡਰ ਆਫ਼ ਦਿ ਆਪੋਜ਼ੀਸ਼ਨ ਬਣ ਗਏ ਹਨ। ਇਨ੍ਹਾਂ ਨੂੰ ਅਜਿਹੇ ਚੱਕਰਵਿਊ ਵਿਚ ਫਸਾ ਲਿਆ, ਇਨ੍ਹਾਂ ਨੇ ਇੱਥੇ ਹਰ ਗੱਲ ਵਿੱਚ ਬੋਲਣਾ ਹੈ ਅਤੇ ਬੋਲਦੇ ਹੋਏ ਇਸ ਤੋਂ ਗਲਤੀਆਂ ਇੰਨੀਆਂ ਕਰਵਾ ਦੇਣੀਆਂ ਹਨ ਕਿ ਇਸ ਨੇ ਇਸ ਅਹੁਦੇ ਤੋਂ ਜਲਦੀ ਲਹਿ ਜਾਣਾ ਹੈ। ਇਸ ਤੇ ਮੈਨੂੰ ਵਿਕਰਮ-ਬੇਤਾਲ ਵਾਲੀ ਕਹਾਣੀ ਯਾਦ ਆਉਂਦੀ ਹੈ। ਇੱਕ ਰਾਜਾ ਸੀ, ਉਹ ਇੱਕ ਵਾਰੀ ਹੱਸਿਆ ਤੇ ਇੱਕ ਵਾਰੀ ਰੋਇਆ। ਉਸ ਨੂੰ ਪੁੱਛਿਆ ਗਿਆ ਕਿ ਤੂੰ ਹੱਸਿਆ ਕਿਉਂ? ਕਹਿੰਦਾ ਹੱਸਿਆ ਇਸ ਕਰਕੇ ਕਿ

ਇਹ ਵਧੀਆ ਬੋਲਦੇ ਹਨ। ਆਪਣੀ ਗੱਲ ਜ਼ੋਰ ਦੇ ਕੇ ਕਰਦੇ ਹਨ ਅਤੇ ਰੋਇਆ ਇਸ ਕਰਕੇ ਹਾਂ ਕਿ ਵਿਚਾਰੇ ਨੇ ਇੱਥੇ ਰਹਿਣਾ ਨਹੀਂ ਹੈ, ਜਲਦੀ ਚਲੇ ਜਾਣਾ ਹੈ। ਸੋ, ਚੰਨੀ ਜੀ ਦੀ ਕਿਸਮਤ ਬਾਰੇ ਵੀ ਡਰ ਲਗਦਾ ਹੈ ਕਿਉਂਕਿ ** ** ਇਨ੍ਹਾਂ ਦੇ ਪ੍ਰਧਾਨ ਸਨ, ਮੈਂ ਉਨ੍ਹਾਂ ਨੂੰ ਟੀ.ਵੀ. ਉਤੇ ਬੋਲਦੇ ਹੋਏ ਵੇਖਿਆ ਹੈ। ਉਹ ਕਹਿ ਰਹੇ ਸੀ ਕਿ ਮੈਨੂੰ ਜਾਣ-ਬੁੱਝ ਕੇ ਚੱਲਣ ਨਹੀਂ ਦਿੱਤਾ ਅਤੇ ਇਸੇ ਕਰਕੇ ਮੈਨੂੰ ਹਟਾਇਆ ਗਿਆ ਹੈ। ਮੈਂ ਨਾਂ ਕਿਸ ਦਾ ਲਵਾਂ ਕਿ ਕਿਸ ਨੇ ਨਹੀਂ ਚੱਲਣ ਦਿੱਤਾ ਪਰ ਇਹ ਜਿਹੜੀ ਸਿਆਸਤ ਹੈ ਇਸ ਵਿੱਚ ਇਸ ਤਰ੍ਹਾਂ ਦੇ ਸ਼ੜਯੰਤਰ ਤਾਂ ਬਹੁਤ ਹੁੰਦੇ ਹਨ।

ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਗੱਲ ਹੋਰ ਕਰਨੀ ਹੈ। ਮੈਂ ਬਿਊਰੋਕ੍ਰੇਟ ਰਿਹਾ ਹਾਂ। ਇੱਕ ਦਿਨ ਇੱਥੇ ਬਹਿਸ ਚੱਲ ਰਹੀ ਸੀ ਕਿ ਕੀ ਤੁਸੀਂ ਉਨ੍ਹਾਂ ਅਫ਼ਸਰਾਂ ਦੇ ਵਿਰੁੱਧ ਕਾਰਵਾਈ ਕਰੋਗੇ ਜਿਨ੍ਹਾਂ ਨੇ ਸੁਖਬੀਰ ਜੀ ਦੇ ਘਰ ਰੇਡ ਕੀਤੀ ਹੈ। ਉਹ ਵਿਚਾਰੇ ਤਾਂ ਹਾਈ ਕੋਰਟ ਧੱਕੇ ਖਾਂਦੇ ਫਿਰਦੇ ਹਨ, ਮੁੜ ਕੇ ਲੱਭੇ ਨਹੀਂ ਪਰ ਇੱਕ ਗੱਲ ਅਸੀਂ ਸਮਝ ਲਈਏ ਕਿ ਕੀ ਕੋਈ ਬਿਊਰੋਕ੍ਰੇਟ ਸੁਖਬੀਰ ਜੀ ਦੇ ਘਰ ਤੇ ਰੇਡ ਕਰਨ ਦੀ ਹਿੰਮਤ ਕਰ ਸਕਦਾ ਹੈ ਜਦ ਤੱਕ ਸਿਆਸੀ ਬੰਦੇ ਨਾ ਕਹਿਣ। ਇਹ ਉਨ੍ਹਾਂ ਅਫ਼ਸਰਾਂ ਦਾ ਕਸੂਰ ਨਹੀਂ ਹੈ। ਉਨ੍ਹਾਂ ਦਾ ਅਸੀਂ ਖਾਹ-ਮਖਾਹ ਕਸੂਰ ਨਾ ਕੱਢੀਏ। ਇਹ ਅਸੀਂ ਕਹਿੰਦੇ ਹਾਂ ਕਿ ਤੂੰ ਤਕੜਾ ਹੋ, ਸ਼ੇਰ ਬਣ, ਫਲਾਣੇ ਦੇ ਘਰ ਜਾ ਕੇ ਰੇਡ ਕਰ, ਕਸੂਰ ਤਾਂ ਸਾਡਾ ਹੈ। ਜਿਨ੍ਹਾਂ ਨੇ ਇਹ ਕੰਮ ਕਰਵਾਇਆ ਹੈ ਉਹੀ ਕਹਿੰਦੇ ਹਨ ਕਿ ਕੀ ਅਫ਼ਸਰਾਂ ਦੇ ਖਿਲਾਫ਼ ਕਾਰਵਾਈ ਕਰੋਗੇ? ਉਨ੍ਹਾਂ ਨੂੰ ਆਪਣੇ ਅੰਦਰ ਝਾਤੀ ਮਾਰਨੀ ਚਾਹੀਦੀ ਹੈ ਕਿ ਅਸੀਂ ਕੀ ਗਲਤੀਆਂ ਕੀਤੀਆਂ ਹਨ। ਵੈਂਡੇਟਾ ਕੀਤਾ ਗਿਆ। ਇਨ੍ਹਾਂ ਦੀਆਂ ਅਜਿਹੀਆਂ ਗੱਲਾਂ ਕਰਕੇ ਦੋ ਵਾਰੀ ਸਰਕਾਰ ਅਕਾਲੀ- ਭਾਜਪਾ ਦੀ ਬਣੀ ਹੈ। ਲੋਕਾਂ ਨੇ ਇਨ੍ਹਾਂ ਨੂੰ ਮੁਆਫ਼ ਨਹੀਂ ਕੀਤਾ। ਇਹ 1984 ਦੇ ਦੰਗਿਆਂ ਦੀ ਗੱਲ ਕਰਦੇ ਹਨ। ਮੈਂ ਇਕ ਲੇਖ ਪੜ੍ਹ ਰਿਹਾ ਸੀ, ਉਸ ਬਾਰੇ ਮੈਂ ਇੱਕ ਵਾਰ ਪਹਿਲਾਂ ਵੀ ਜ਼ਿਕਰ ਕੀਤਾ ਸੀ। ਉਸ ਵਿੱਚ ਉਨ੍ਹਾਂ ਕਿਹਾ ਸੀ ਕਿ ਮੈਂ ਹਿੰਦੂਆਂ ਦੀ ਬਹੁਤ ਕਦਰ ਕਰਦਾ ਹਾਂ ।

**ਮਾਨਯੋਗ ਡਿਪਟੀ ਸਪੀਕਰ :** ਖਤਮ ਕਰੋ ਜੀ।

** Expunged as ordered by the Chair.

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ:** ਇੱਕ ਮਿੰਟ ਜੀ, ਬਸ ਖਤਮ ਕਰਨ ਲੱਗਿਆ ਹਾਂ। ਉਨ੍ਹਾਂ ਨੇ ਕਿਹਾ ਸੀ ਕਿ ਮੈਂ ਹਿੰਦੂਆਂ ਦੀ ਇਸ ਕਰਕੇ ਕਦਰ ਕਰਦਾ ਹਾਂ ਕਿਉਂਕਿ ਇੱਕ ਇਸਤਰੀ ਸੀਤਾ ਮਾਤਾ ਦੀ ਰਾਵਣ ਨੇ ਬੇਇੱਜ਼ਤੀ ਕੀਤੀ ਸੀ ਅਤੇ ਉਸ ਨੂੰ ਹਿੰਦੂਆਂ ਨੇ ਕਦੇ ਮੁਆਫ਼ ਨਹੀਂ ਕੀਤਾ। ਹਰ ਸਾਲ ਉਸ ਨੂੰ ਖੜ੍ਹਾ ਕਰਦੇ ਹਨ ਤੇ ਹਰ ਸਾਲ ਉਸ ਨੂੰ ਅੱਗ ਲਗਾਉਂਦੇ ਹਨ। ਇਹ ਲੋਕ ਜਿਹੜੇ ਹਨ, ਇਹ ਪਾਰਟੀ ਜਿਸ ਨੇ ਹਜ਼ਾਰਾਂ ਹੀ ਇਸਤਰੀਆਂ ਦੀ ਬੇਇੱਜ਼ਤੀ ਕੀਤੀ ਹੋਵੇ, ਉਸ ਪਾਰਟੀ ਨੂੰ ਪੰਜਾਬ ਦੇ ਸਿੱਖ ਜਾਂ ਪੰਜਾਬੀ ਲੋਕ ਕਿਵੇਂ ਮਾਫ਼ ਕਰ ਸਕਦੇ ਹਨ। ਉਨ੍ਹਾਂ ਨੂੰ ਚਾਹੀਦਾ ਹੈ ਕਿ ਇਨ੍ਹਾਂ ਨੂੰ ਹਰ ਇਲੈਕਸ਼ਨ ਵਿੱਚ ਖੜ੍ਹੇ ਜ਼ਰੂਰ ਕਰਨ ਪਰ ਇਨ੍ਹਾਂ ਦਾ ਹਸ਼ਰ ਵੀ ਮਾੜਾ ਕਰਨ। ਇਹ ਸਮੇਂ ਦੀ ਲੋੜ ਹੈ ਅਤੇ ਇਹ ਪੰਜਾਬੀਆਂ ਦਾ ਫਰਜ਼ ਬਣਦਾ ਹੈ। ਅਸੀਂ ਆਪਣੇ ਪੂਰਵਜ਼ਾਂ ਤੇ ਮਾਣ ਕਰਦੇ ਹਾਂ ਕਿ ਉਨ੍ਹਾਂ ਨੇ ਜੁਰਮ ਕਰਨ ਵਾਲੇ ਨੂੰ ਮਾਫ਼ ਨਹੀਂ ਕੀਤਾ ਫੇਰ ਅਸੀਂ ਇਸ ਪਾਰਟੀ ਨੂੰ ਕਿਵੇਂ ਮਾਫ਼ ਕਰ ਸਕਦੇ ਹਾਂ। ਇਹ ਸਾਡਾ ਸਾਰਿਆਂ ਦਾ ਫਰਜ਼ ਬਣਦਾ ਹੈ ਕਿ ਅਸੀਂ ਘਰ ਘਰ ਇਹ ਸੁਨੇਹਾ ਲੈ ਕੇ ਜਾਈਏ। ਮੈਂ ਕਈ ਗੱਲਾਂ ਕੌੜੀਆਂ ਕਹੀਆਂ ਹੋਣਗੀਆਂ, ਜੋ ਕਈਆਂ ਨੂੰ ਬੁਰੀਆਂ ਵੀ ਲੱਗੀਆਂ ਹੋਣਗੀਆਂ। ਬੁੱਲੇ ਸ਼ਾਹ ਕਹਿੰਦਾ ਹੈ –

ਕੁਝ ਕਹਾਂ ਤਾਂ ਭਾਂਬੜ ਮੱਚਦਾ ਹੈ, ਚੁੱਪ ਰਹਾਂ ਤਾਂ ਕੁਝ ਨਹੀਂ ਬਚਦਾ ਹੈ।

ਕਿਉਂਕਿ ਬਜਟ ਸੈਸ਼ਨ ਸੀ, ਆਖਰੀ ਸਮਾਂ ਸੀ ਅਤੇ ਮੌਕਾ ਵੀ ਮਿਲ ਗਿਆ। ਸੁਰਜੀਤ ਪਾਤਰ ਨੇ ਕਿਹਾ ਹੈ –

ਕੁਝ ਕਿਹਾ ਤਾਂ ਹਨੇਰਾ ਜਰੇਗਾ ਕਿਵੇਂ, ਚੁੱਪ ਰਹਾਂ ਤਾਂ ਸ਼ਮਾਦਾਨ ਕੀ ਕਹਿਣਗੇ।

ਚੁੱਪ ਰਹਿ ਕੇ ਵੀ ਨਹੀਂ ਸਰਦਾ। ਕਈ ਸਾਡੇ ਨਾਲ ਦੇ ਸਾਥੀ ਇਸ ਆਸ ਤੇ ਸੈਸ਼ਨ ਵਿੱਚ ਆਉਂਦੇ ਹਨ ਕਿ ਸਾਨੂੰ ਵੀ ਮੌਕਾ ਮਿਲੇਗਾ ਅਤੇ ਅਸੀਂ ਵੀ ਬੋਲਾਂਗੇ। ਕਈ ਇਸੇ ਆਸ ਵਿਚ ਪਹਿਲਾਂ ਵੀ ਚਲੇ ਗਏ। ਉਨ੍ਹਾਂ ਨੇ ਲਿਖਿਆ ਹੈ –

ਯਾਰ ਮੇਰੇ ਇਸ ਆਸ ਤੇ ਤੁਰ ਗਏ ਕਿ ਮੈਂ ਉਨ੍ਹਾਂ ਦੇ ਦੁੱਖ ਦਾ ਬਣਾਵਾਂਗਾ ਗੀਤ
ਜੇ ਮੈਂ ਚੁੱਪ ਹੀ ਰਿਹਾ, ਜੇ ਮੈਂ ਕੁਝ ਨਾ ਕਿਹਾ, ਵਾਂਗ ਰੂਹਾਂ ਸਦਾ ਭਟਕਦੇ ਰਹਿਣਗੇ।

ਸਾਨੂੰ ਇਹ ਬੜਾ ਵਹਿਮ ਹੈ ਕਿ ਅਸੀਂ ਬੜੇ ਪਾਪੂਲਰ ਹਾਂ।

ਇਹ ਵੀ ਸ਼ਾਇਦ ਮੇਰਾ ਆਪਣਾ ਵਹਿਮ ਹੈ ਕਿ ਕੋਈ ਦੀਵਾ ਜਗੇਗਾ ਮੇਰੀ ਕਬਰ ਤੇ ਜੇ ਹਵਾ ਇਹ ਰਹੀ, ਕਬਰਾਂ ਉੱਤੇ ਤਾਂ ਕੀ, ਸਾਰੇ ਘਰਾਂ ਦੇ ਵੀ ਦੀਵੇ ਬੁਝੇ ਰਹਿਣਗੇ।

ਇਹ ਗੱਲਾਂ ਕਰਕੇ ਮੈਂ ਇਕੋ ਬੇਨਤੀ ਨਾਲ ਆਪਣੀ ਸਪੀਚ ਸਮਾਪਤ ਕਰਦਾ ਹਾਂ ਕਿ ਇਹ ਜਿਹੜੀਆਂ ਨਵੀਆਂ ਪਾਰਟੀਆਂ ਉਠ ਜਾਂਦੀਆਂ ਹਨ ਅਤੇ ਉਨ੍ਹਾਂ ਨੂੰ ਲੋਕਾਂ ਦਾ ਸਮਰਥਨ ਵੀ ਬੜਾ ਮਿਲਦਾ ਹੈ। ਅਜਿਹਾ ਨਹੀਂ ਕਿ ਇਹ ਕਿਸੇ ਆਈਡੀਓਲਜੀ ਨਾਲ ਉਠਦੀਆਂ ਹਨ, ਉਹ ਸਾਡੇ, ਸਿਆਸਤਦਾਨਾਂ ਪ੍ਰਤੀ ਗੁੱਸੇ, ਸਾਡੇ ਫੇਲੀਅਰਜ਼ ਅਤੇ ਸਾਡੇ ਨਾਲ ਲੋਕਾਂ ਦੀ ਨਰਾਜ਼ਗੀ ਦੀ ਉਪਜ ਹਨ। ਇਸ ਕਰਕੇ ਸਾਨੂੰ ਆਪਣੇ ਅੰਦਰ ਝਾਤੀ ਮਾਰਨੀ ਚਾਹੀਦੀ ਹੈ। ਸਮੇਂ ਦੀ ਤੋਰ ਜਿਹੜੀ ਹੈ, ਸਮਾਂ ਬਦਲਾਅ ਦਾ ਹੈ, ਬਦਲਾਅ ਦੇ ਮੁਤਾਬਿਕ ਅਸੀਂ ਆਪਣੇ ਆਪ ਨੂੰ ਢਾਲੀਏ। ਸ਼੍ਰੋਮਣੀ ਅਕਾਲੀ ਦਲ – ਭਾਰਤੀ ਜਨਤਾ ਪਾਰਟੀ ਸਭ ਤੋਂ ਜ਼ਿਆਦਾ ਪ੍ਰਿੰਸੀਪਲਡ ਪਾਰਟੀਆਂ ਹਨ, ਇਹ ਸੁਨੇਹਾ ਲੋਕਾਂ ਤੱਕ ਲੈ ਕੇ ਜਾਣਾ ਚਾਹੀਦਾ ਹੈ। ਸਿਆਸਤਦਾਨਾਂ ਨੂੰ, ਚਾਹੇ ਉਹ ਸਾਹਮਣੇ ਵਾਲੇ ਹੋਣ ਜਾਂ ਕੋਈ ਹੋਰ ਹੋਵੇ, ਸਾਨੂੰ ਆਪਣੇ ਨੁਕਸ ਦੂਰ ਕਰਨੇ ਪੈਣਗੇ। ਫੇਰ ਲੋਕ ਸਾਨੂੰ ਪ੍ਰਵਾਨ ਕਰਨਗੇ। ਡਿਪਟੀ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ, ਤੁਸੀਂ ਖੁੱਲ੍ਹਾ ਸਮਾਂ ਦਿੱਤਾ ਹੈ। ਮੈਂ ਆਪਣੇ ਦਿਲ ਦੀਆਂ ਗੱਲਾਂ ਕਰ ਲਈਆਂ। ਤੁਹਾਡੀ ਬਹੁਤ ਮਿਹਰਬਾਨੀ। (...ਵਿਘਨ, ਸ਼ੋਰ)

**ਮਾਨਯੋਗ ਡਿਪਟੀ ਸਪੀਕਰ :** ਸੋਮ ਪ੍ਰਕਾਸ਼ ਜੀ, ਬੈਠੋ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਡਿਪਟੀ ਸਪੀਕਰ ਸਾਹਿਬ, ਮੈਨੂੰ ਪਹਿਲਾਂ ਹੀ ਖੁੱਲ੍ਹੇ ਟਾਈਮ ਬਾਰੇ ਦਸ ਦਿੰਦੇ, ਮੈਂ ਹੋਰ ਬੋਲ ਲੈਣਾ ਸੀ।

**ਮਾਨਯੋਗ ਡਿਪਟੀ ਸਪੀਕਰ :** ਹੁਣ ਪ੍ਰਕਾਸ਼ ਚੰਦ ਗਰਗ ਜੀ ਬੋਲਣਗੇ।

**ਮੁੱਖ ਸੰਸਦੀ ਸਕੱਤਰ, ਖੁਰਾਕ ਤੇ ਸਿਵਲ ਸਪਲਾਈ (ਸ੍ਰੀ ਪ੍ਰਕਾਸ਼ ਚੰਦ ਗਰਗ) :** ਧੰਨਵਾਦ ਜੀ। ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਪੰਜਾਬ ਦੇ ਬਹੁਤ ਹੀ ਹੋਣਹਾਰ ਅਤੇ ਦੂਰਅੰਦੇਸ਼ ਵਿੱਤ ਮੰਤਰੀ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਜੀ ਵੱਲੋਂ ਸਾਲ 2016–17 ਦੀ ਜੋ ਬਜਟ ਤਜਵੀਜ਼ ਪੇਸ਼ ਕੀਤੀ ਗਈ ਹੈ, ਉਸ ਉੱਪਰ ਬੋਲਣ ਦਾ ਮੌਕਾ ਦਿੱਤਾ ਹੈ। ਪੰਜਾਬ ਦੇ ਮੁੱਖ ਮੰਤਰੀ ਜੋ ਪੰਜਾਬ ਅਤੇ ਪੰਜਾਬੀਆਂ

[ ਮੁੱਖ ਸੰਸਦੀ ਸਕੱਤਰ, ਖ਼ੁਰਾਕ ਤੇ ਸਿਵਲ ਸਪਲਾਈ ]

ਦੇ ਰਹਿਬਰ ਹਨ, ਉਨ੍ਹਾਂ ਦੀ ਅਗਵਾਈ ਵਿੱਚ ਅਤੇ ਪੰਜਾਬ ਦੇ ਡਿਪਟੀ ਮੁੱਖ ਮੰਤਰੀ, ਸਰਦਾਰ ਸੁਖਬੀਰ ਸਿੰਘ ਬਾਦਲ ਜੀ ਹੋਰਾਂ ਦੀ ਅਗਵਾਈ ਵਿੱਚ ਸਰਕਾਰ ਦਾ ਇਹ ਪੰਜਵਾਂ ਬਜਟ ਹੈ। ਮੈਂ ਵਿੱਤ ਮੰਤਰੀ ਸਾਹਿਬ ਦਾ ਸਾਰਾ ਭਾਸ਼ਣ ਬੜੀ ਬਰੀਕੀ ਨਾਲ ਪੜ੍ਹਿਆ ਹੈ ਅਤੇ ਮੈਂ ਬਜਟ ਬਾਰੇ ਬੋਲਣ ਤੋਂ ਪਹਿਲਾਂ ਸੋਚ ਰਿਹਾ ਸੀ ਕਿ ਇਸ ਬਜਟ ਵਿੱਚ ਹਰ ਵਰਗ ਦੇ ਲੋਕਾਂ ਨੂੰ ਸਹੂਲਤਾਂ ਦਿੱਤੀਆਂ ਗਈਆਂ ਹਨ, ਖਾਸ ਕਰਕੇ ਪੰਜਾਬ ਦੀ ਕਿਸਾਨੀ, ਪੰਜਾਬ ਦਾ ਨੌਜਵਾਨ, ਪੰਜਾਬ ਦਾ ਇਸਤਰੀ ਵਰਗ, ਸਿਹਤ ਸੇਵਾਵਾਂ ਅਤੇ ਸਿੱਖਿਆ ਵੱਲ ਉਚੇਚਾ ਧਿਆਨ ਦਿੱਤਾ ਗਿਆ ਹੈ। ਮੈਨੂੰ ਇਸ ਗੱਲ ਤੇ ਮਾਣ ਹੈ ਕਿ ਵਿੱਤ ਮੰਤਰੀ ਸਾਹਿਬ ਨੇ ਬਜਟ ਪੇਸ਼ ਕਰਦੇ ਹੋਏ ਪੰਜਾਬ ਦਾ ਜੋ ਅਰਥਚਾਰਾ ਹੈ, ਜੋ ਆਰਥਿਕ ਹਾਲਾਤ ਹਨ, ਉਨ੍ਹਾਂ ਬਾਰੇ ਆਪਣਾ ਪੱਖ ਪੇਸ਼ ਕੀਤਾ ਹੈ। ਮੈਂ ਵੇਖ ਰਿਹਾ ਸੀ ਕਿ ਸ਼੍ਰੋਮਣੀ ਅਕਾਲੀ ਦਲ ਦੀ ਇਹ ਸਰਕਾਰ, ਜਿਹੜੀ ਦੂਸਰੀ ਵਾਰ ਬਣੀ ਹੈ, ਇਸ ਦੇ ਆਪਣੇ ਨੌਂ ਸਾਲ ਦੇ ਵਕਫ਼ੇ ਵਿੱਚ ਪੰਜਾਬ ਦਾ ਘਰੇਲੂ ਉਤਪਾਦ ਜਿਹੜਾ 1,27,123/- ਕਰੋੜ ਰੁਪਏ ਸੀ, ਉਹ ਅੱਜ ਵੱਧ ਕੇ 4,54,398/- ਕਰੋੜ ਰੁਪਏ ਹੋਣ ਦੀ ਸੰਭਾਵਨਾ ਹੈ। ਇਸੇ ਤਰ੍ਹਾਂ ਪੰਜਾਬ ਦੀ ਪ੍ਰਤੀ ਜੀਅ ਆਮਦਨ, ਜੋ ਸਾਲ 2006-07 ਵਿੱਚ 41,883/- ਰੁਪਏ ਸੀ, ਉਹ ਅੱਜ ਸਾਲ 2015-16 ਵਿੱਚ ਵੱਧ ਕੇ ਤਿੰਨ ਗੁਣਾਂ ਹੋ ਗਈ ਹੈ, ਕਹਿਣ ਦਾ ਭਾਵ 1,26,063/- ਰੁਪਏ ਹੋ ਗਈ ਹੈ। ਇਸ ਨਾਲ ਪੰਜਾਬ ਦੇ ਅਰਥਚਾਰੇ ਦੀ ਤਸਵੀਰ ਸਾਰਿਆਂ ਨੂੰ ਕਲੀਅਰ ਹੋ ਜਾਂਦੀ ਹੈ।

ਇਸ ਬਜਟ ਵਿੱਚ ਇਸਤਰੀ ਸਸ਼ਕਤੀਕਰਨ ਵੱਲ ਉਚੇਚਾ ਧਿਆਨ ਦਿੱਤਾ ਗਿਆ ਹੈ। ਵਿੱਤ ਮੰਤਰੀ ਸਾਹਿਬ ਨੇ 'ਸਵਸਥ ਕੰਨਿਆ ਯੋਜਨਾ' ਸਬੰਧੀ ਜੋ ਤਜਵੀਜ਼ ਪੇਸ਼ ਕੀਤੀ ਹੈ, ਇਸ ਨਾਲ ਇਸਤਰੀਆਂ ਵਿੱਚ ਕਾਂਫੀਡੈਂਸ ਪੈਦਾ ਹੋਵੇਗਾ ਕਿਉਂਕਿ ਇਸ ਯੋਜਨਾ ਨਾਲ ਉਨ੍ਹਾਂ ਦੀ ਹੈਲਥ ਸਕਿਉਰ ਹੋਵੇਗੀ। ਲੜਕੀਆਂ ਨੂੰ ਮਾਸਿਕ ਅਧਾਰ ਤੇ ਕੰਨਿਆ ਸਿਹਤ ਸੰਭਾਲ ਕਿੱਟਾਂ ਮੁਹੱਈਆ ਕਰਨ ਦੀ ਤਜਵੀਜ਼ ਬਹੁਤ ਹੀ ਸ਼ਲਾਘਾਯੋਗ ਹੈ।

ਸਹਿਕਾਰਤਾ ਵਿਭਾਗ ਵਿੱਚ 'ਮਾਈ ਭਾਗੋ ਇਸਤਰੀ ਸਸ਼ਕਤੀਕਰਨ' ਸਕੀਮ ਦੇ ਤਹਿਤ ਇਸਤਰੀਆਂ ਨੂੰ ਆਪਣੇ ਘਰੇਲੂ ਵਪਾਰਕ ਉੱਦਮ ਲਈ ਜਾਂ ਛੋਟੇ ਕੰਮਾਂ ਲਈ 50,000/- ਰੁਪਏ ਦਾ ਕਰਜ਼ਾ ਦਿੱਤਾ ਜਾਂਦਾ ਹੈ, ਉਸ ਕਰਜ਼ੇ ਦੀ ਵਿਆਜ ਦਰ ਨੂੰ 9% ਤੋਂ ਘਟਾ ਕੇ 5% ਕਰਨ ਦੀ ਤਜਵੀਜ਼ ਹੈ, ਮੇਰਾ

ਖਿਆਲ ਹੈ ਕਿ ਇਸ ਨਾਲ ਇਸਤਰੀ ਵਰਗ ਨੂੰ ਬਹੁਤ ਵੱਡਾ ਫਾਇਦਾ ਪਹੁੰਚਣਾ ਹੈ ਕਿਉਂਕਿ ਪਰਿਵਾਰਾਂ ਵਿੱਚ ਜਦੋਂ ਇਸਤਰੀਆਂ ਕੰਮਕਾਜ ਲਈ ਕੋਈ ਅਜਿਹਾ ਲੋਨ ਲੈਂਦੀਆਂ ਹਨ ਤਾਂ ਉਨ੍ਹਾਂ ਨੂੰ ਵਾਪਸ ਕਰਨ ਦੀ ਚਿੰਤਾ ਹੋ ਜਾਂਦੀ ਹੈ। ਮੈਂ ਸਮਝਦਾ ਹਾਂ ਕਿ ਇਸ ਵਿੱਚ ਸਰਕਾਰ ਨੇ ਜੋ ਵਿਆਜ ਦਰ 4% ਘਟਾਉਣ ਦੀ ਤਜਵੀਜ਼ ਕੀਤੀ ਹੈ, ਜਿਸ ਨੂੰ ਸਰਕਾਰ ਆਪਣੇ ਕੋਲੋਂ ਦੇਵੇਗੀ, ਇਸ ਨਾਲ ਇਸਤਰੀਆਂ ਨੂੰ ਆਪਣੇ ਪਰਿਵਾਰਕ ਖਰਚੇ ਜਾਂ ਲੋੜਾਂ ਨੂੰ ਪੂਰਾ ਕਰਨ ਵਿੱਚ ਬਹੁਤ ਵੱਡੀ ਰਾਹਤ ਮਿਲਣੀ ਹੈ।

ਇਸੇ ਤਰ੍ਹਾਂ ਰਾਜ ਵਿੱਚ ਗਰਭਵਤੀ ਔਰਤਾਂ ਅਤੇ ਨਵਜੰਮੇ ਬੱਚਿਆਂ ਦੀਆਂ ਮਾਵਾਂ ਦੀ ਸਹਾਇਤਾ ਵਾਸਤੇ ਇੱਕ ਬਹੁਤ ਵਧੀਆ ਤਜਵੀਜ਼ ਦੀ ਪੇਸ਼ਕਸ਼ ਕੀਤੀ ਗਈ ਹੈ। ਇਸ ਅਧੀਨ ਪੰਜਾਬ ਵਿੱਚ 638 ਨਵੇਂ ਆਂਗਨਵਾੜੀ ਕੇਂਦਰਾਂ ਦੀ ਸਥਾਪਨਾ ਦਾ ਜੋ ਫੈਸਲਾ ਲਿਆ ਗਿਆ ਹੈ, ਉਸ ਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ, ਉਹ ਘੱਟ ਹੈ ਕਿਉਂਕਿ ਜਿਥੇ ਇਨ੍ਹਾਂ ਆਂਗਨਵਾੜੀ ਕੇਂਦਰਾਂ ਵਿੱਚ ਨਵਜੰਮੇ ਬੱਚਿਆਂ ਦੀਆਂ ਮਾਵਾਂ ਅਤੇ ਗਰਭਵਤੀ ਔਰਤਾਂ ਨੂੰ ਸਮੂਹਿਕ ਵਿਕਾਸ ਦੇ ਮੌਕੇ ਮਿਲਣਗੇ, ਉਥੇ ਨਾਲ ਹੀ ਵੱਡੀ ਗਿਣਤੀ ਵਿੱਚ ਸੁਪਰਵਾਈਜ਼ਰਾਂ, ਆਂਗਨਵਾੜੀ ਵਰਕਰਾਂ ਅਤੇ ਹੈਲਪਰਾਂ ਨੂੰ ਰੁਜ਼ਗਾਰ ਮਿਲੇਗਾ।

ਇਸੇ ਤਰ੍ਹਾਂ ਨੌਜਵਾਨ ਜਿਹੜੇ ਅੱਜ ਬੇਰੁਜ਼ਗਾਰੀ ਕਾਰਨ ਕਾਫ਼ੀ ਜ਼ਿਆਦਾ ਡਿਪਰੈਸ ਹੋ ਰਹੇ ਹਨ, ਉਨ੍ਹਾਂ ਦੇ ਮਨਾਂ ਅੰਦਰ ਬਹੁਤ ਜ਼ਿਆਦਾ ਬੇਚੈਨੀ ਹੈ। ਇਨ੍ਹਾਂ ਹਾਲਾਤਾਂ ਨੂੰ ਦੇਖਦੇ ਹੋਏ ਮੁੱਖ ਮੰਤਰੀ ਸਾਹਿਬ ਨੇ ਯੁਵਕਾਂ ਨੂੰ ਤਕਨੀਕੀ ਸਿੱਖਿਆ ਵਾਲੇ ਪਾਸੇ ਲਿਆਉਣ ਲਈ ਜੋ ਨਿਸ਼ਚਾ ਕੀਤਾ ਹੈ, ਮੈਂ ਉਸ ਦੀ ਸ਼ਲਾਘਾ ਕਰਦਾ ਹਾਂ। ਪੇਂਡੂ ਖੇਤਰਾਂ ਅੰਦਰ 200 ਮਾਡਲ ਹੁਨਰ ਕੇਂਦਰਾਂ ਦੀ ਸਥਾਪਨਾ ਲਈ 50 ਕਰੋੜ ਰੁਪਿਆ ਰੱਖਿਆ ਗਿਆ ਹੈ, ਜਿਸ ਨਾਲ ਨੌਜਵਾਨ ਬੱਚਿਆਂ ਨੂੰ ਤਕਨੀਕੀ ਸਿੱਖਿਆ ਦੇ ਕੇ ਪੈਰਾਂ ਸਿਰ ਖੜ੍ਹਾ ਕਰਨ ਦੀ ਤਜਵੀਜ਼ ਹੈ। ਇਸ ਨਾਲ ਪੰਜਾਬ ਦੇ ਨੌਜਵਾਨਾਂ ਵਿੱਚ ਜੋ ਬੇਗਾਨਗੀ ਪੈਦਾ ਹੋ ਰਹੀ ਹੈ, ਉਹ ਖਤਮ ਹੋਵੇਗੀ ਅਤੇ ਪੰਜਾਬ ਦੇ ਨੌਜਵਾਨ ਬੱਚਿਆਂ ਵਿੱਚ ਕਾਂਫੀਡੈਂਸ ਵਧੇਗਾ। ਜਿਥੇ ਉਨ੍ਹਾਂ ਨੌਜਵਾਨਾਂ ਨੂੰ ਫ਼ਰੀ ਤਕਨੀਕੀ ਸਿੱਖਿਆ ਦੇਣੀ ਹੈ, ਉਸ ਦੇ ਨਾਲ ਨਾਲ ਸਰਕਾਰ ਵੱਲੋਂ 1000/- ਰੁਪਿਆ ਪ੍ਰਤੀ ਮਹੀਨਾ ਭੱਤਾ ਮੁਹੱਈਆ ਕਰਨ ਦਾ ਵੀ ਫੈਸਲਾ ਲਿਆ ਗਿਆ ਹੈ।

ਕਮਜ਼ੋਰ ਵਰਗ ਦੇ ਨੌਜੁਆਨਾਂ ਨੂੰ ਉਚੇਰੀ ਅਤੇ ਤਕਨੀਕੀ ਸਿੱਖਿਆ ਲੈਣ

[ ਮੁੱਖ ਸੰਸਦੀ ਸਕੱਤਰ, ਖੁਰਾਕ ਤੇ ਸਿਵਲ ਸਪਲਾਈ ]

ਲਈ ਬੈਂਕਾਂ ਵਿਚੋਂ ਕਰਜ਼ਾ ਲੈਣਾ ਪੈਂਦਾ ਸੀ ਅਤੇ ਉਸ ਕਰਜ਼ੇ ਨੂੰ ਵਾਪਸ ਕਰਨਾ ਗਰੀਬ ਪਰਿਵਾਰ ਲਈ ਬਹੁਤ ਮੁਸ਼ਕਿਲ ਸੀ। ਜੇਕਰ ਉਹ ਬੱਚੇ ਨੂੰ ਨਹੀਂ ਪੜ੍ਹਾਉਂਦੇ ਤਾਂ ਬੱਚੇ ਦਾ ਭਵਿੱਖ ਉਜਵਲ ਨਹੀਂ ਹੋ ਸਕਦਾ। ਇਸ ਸਥਿਤੀ ਨੂੰ ਦੇਖਦੇ ਹੋਏ ਵਿੱਤ ਮੰਤਰੀ ਜੀ ਨੇ ਉਨ੍ਹਾਂ ਨੌਜੁਆਨ ਬੱਚਿਆਂ ਨੂੰ ਐਜੂਕੇਸ਼ਨ ਲੈਣ ਲਈ 5 ਲੱਖ ਰੁਪਏ ਦਾ ਵਿਆਜ ਮੁਕਤ ਕਰਜ਼ਾ ਮੁਹੱਈਆ ਕਰਵਾਉਣ ਦੀ ਘੋਸ਼ਣਾ ਕੀਤੀ ਹੈ। ਅੱਜ ਇਨ੍ਹਾਂ ਵੱਲੋਂ ਚੁੱਕੇ ਇਸ ਕਦਮ ਦੀ ਬਹੁਤ ਸ਼ਲਾਘਾ ਹੋ ਰਹੀ ਹੈ।

ਡਿਪਟੀ ਸਪੀਕਰ ਸਾਹਿਬ, ਅਸੀਂ ਸਦਨ ਵਿਚ ਬਹੁਤ ਵਾਰੀ ਇਹ ਚਿੰਤਾ ਜ਼ਾਹਿਰ ਕੀਤੀ ਹੈ ਕਿ ਪੰਜਾਬ ਦਾ ਕਿਸਾਨ ਮੰਦਹਾਲੀ ਦਾ ਸ਼ਿਕਾਰ ਹੈ। ਇਸ ਦਾ ਕਾਰਨ ਇਹ ਹੈ ਕਿ ਕਿਸਾਨਾਂ ਦੀ ਜਿਣਸ ਦੀ ਐਮ.ਐਸ.ਪੀ. ਤਾਂ ਕੇਂਦਰ ਸਰਕਾਰ ਵਲੋਂ ਤੈਅ ਕੀਤੀ ਜਾਂਦੀ ਹੈ ਪਰ ਉਸ ਨੂੰ ਪੇਸ਼ ਆਉਂਦੇ ਖਰਚਿਆਂ ਵੱਲ ਕਦੇ ਧਿਆਨ ਨਹੀਂ ਦਿੱਤਾ। ਜਿਸ ਕਾਰਨ ਕਿਸਾਨ ਨੂੰ ਆਪਣੀ ਜਿਣਸ ਦਾ ਲਾਹੇਵੰਦ ਭਾਅ ਨਹੀਂ ਮਿਲ ਰਿਹਾ ਅਤੇ ਕਿਸਾਨ ਖੁਦਕੁਸ਼ੀਆਂ ਦੇ ਰਾਹ ਵੱਲ ਜਾ ਰਿਹਾ ਹੈ। ਮੈਂ ਪੰਜਾਬ ਦੇ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਕਿਸਾਨਾਂ ਦੇ ਹਾਲਤ ਨੂੰ ਮੱਦੇਨਜ਼ਰ ਰੱਖਦੇ ਹੋਏ ਟਿਊਬਵੈਲਾਂ ਦੀ ਬਿਜਲੀ ਮੁਫ਼ਤ ਮੁਹੱਈਆ ਕਰਵਾਉਣ ਦਾ ਬਹੁਤ ਵੱਡਾ ਕੰਮ ਕੀਤਾ ਹੈ। ਪੰਜਾਬ ਸਰਕਾਰ ਵੱਲੋਂ ਕਿਸਾਨਾਂ ਨੂੰ ਹਰ ਸਾਲ 5 ਹਜ਼ਾਰ ਕਰੋੜ ਰੁਪਏ ਦੀ ਸਬਸਿਡੀ ਦਿੱਤੀ ਜਾ ਰਹੀ ਹੈ। ਇਸ ਦੇ ਨਾਲ ਹੀ ਸਰਕਾਰ ਨੇ ਹੁਣ ਗਰੀਬ ਪਰਿਵਾਰਾਂ ਨੂੰ ਵੀ ਮੁਫ਼ਤ ਬਿਜਲੀ ਦੇਣ ਦਾ ਫੈਸਲਾ ਕੀਤਾ ਹੈ।

ਡਿਪਟੀ ਸਪੀਕਰ ਸਾਹਿਬ, ਭਾਵੇਂ ਸਾਡੇ ਵਿਰੋਧੀ ਧਿਰ ਦੇ ਸਾਥੀ ਇਸ ਵਕਤ ਨਹੀਂ ਬੈਠੇ, ਇਹ ਅਕਸਰ ਆਪਣੀਆਂ ਸਰਕਾਰਾਂ ਵੇਲੇ ਕੀਤੇ ਫੈਸਲਿਆਂ ਨੂੰ ਭੁੱਲ ਜਾਂਦੇ ਹਨ। ਇਸ ਲਈ ਉਨ੍ਹਾਂ ਨੂੰ ਪਿਛਲੇ ਸਮੇਂ ਵਿੱਚ ਝਾਤੀ ਮਾਰਨੀ ਚਾਹੀਦੀ ਹੈ। ਜਦੋਂ ਪੰਜਾਬ ਵਿਚ ਕਾਂਗਰਸ ਦੀ ਸਰਕਾਰ ਬਣੀ ਤਾਂ ਉਸ ਨੇ ਸਭ ਤੋਂ ਪਹਿਲਾ ਇਹ ਕੀਤਾ ਕਿ ਪੰਜਾਬ ਦੇ ਕਿਸਾਨਾਂ ਨੂੰ ਟਿਊਬਵੈਲਾਂ ਦੇ ਬਿਜਲੀ ਦੇ ਬਿਲ ਲਾਏ। ਅੱਜ ਵਿੱਤ ਮੰਤਰੀ ਸਾਹਿਬ ਨੇ 5 ਏਕੜ ਵਾਲੇ ਛੋਟੇ ਕਿਸਾਨਾਂ ਨੂੰ ਮਿਲਣ ਵਾਲੇ 50,000/- ਰੁਪਏ ਦੇ ਕਰਜ਼ੇ ਨੂੰ, ਜੋ ਪਹਿਲਾਂ 4% ਵਿਆਜ ਤੇ ਮਿਲਦਾ ਸੀ, ਉਸ ਨੂੰ ਵਿਆਜ ਮੁਕਤ ਕਰਨ ਦੀ ਇਸ ਬਜਟ ਵਿਚ ਤਜਵੀਜ਼ ਰੱਖੀ ਹੈ। ਇਸ ਨਾਲ 10 ਲੱਖ ਤੋਂ ਵੱਧ ਕਿਸਾਨਾਂ ਨੂੰ ਲਾਭ ਪਹੁੰਚਣਾ ਹੈ। ਜਿਸ ਕਾਰਨ ਅੱਜ ਪੰਜਾਬ ਦਾ ਕਿਸਾਨ ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਦੀ

ਸਰਕਾਰ ਨੂੰ ਆਪਣਾ ਹਿਤੈਸ਼ੀ ਸਮਝਦਾ ਹੈ ਅਤੇ ਇਸ ਦਾ ਧੰਨਵਾਦ ਕਰਦਾ ਹੈ।

ਭਗਤ ਪੂਰਨ ਸਿੰਘ ਸਿਹਤ ਬੀਮਾ ਯੋਜਨਾ ਵਰਗੀ ਸਕੀਮ ਕਦੇ ਵੀ ਕਿਸੇ ਸੂਬੇ ਵਿਚ ਵੇਖਣ ਨੂੰ ਨਹੀਂ ਮਿਲੀ। ਇਸ ਯੋਜਨਾ ਅਧੀਨ ਪੰਜਾਬ ਦਾ 11 ਲੱਖ ਤੋਂ ਵੱਧ ਕਿਸਾਨ, ਜਿਹੜਾ ਕੇਵਲ ਖੇਤੀ ਤੇ ਨਿਰਭਰ ਹੋਣ ਕਾਰਨ ਮੰਦਹਾਲੀ ਵਿੱਚ ਆਪਣਾ ਇਲਾਜ ਨਹੀਂ ਕਰਵਾ ਸਕਦਾ ਸੀ, ਉਸ ਨੂੰ 50,000/- ਰੁਪਏ ਤੱਕ ਦਾ ਇਲਾਜ ਫ਼ਰੀ ਕਰਵਾਉਣ ਦੀ ਸਹੂਲਤ ਦਿੱਤੀ ਗਈ ਹੈ। ਇਸ ਦੇ ਨਾਲ ਹੀ 5 ਲੱਖ ਰੁਪਏ ਦਾ ਬੀਮਾ ਪਰਿਵਾਰ ਦੇ ਮੁਖੀ ਦੀ ਮੌਤ ਜਾਂ ਅਪੰਗਤਾ ਦੀ ਸੂਰਤ ਵਿੱਚ ਮੁਹੱਈਆ ਕਰਵਾਇਆ ਗਿਆ ਹੈ। ਇਹ ਬਹੁਤ ਵਧੀਆ ਸਕੀਮ ਹੈ। ਇਸ ਲਈ ਮੈਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ। ਡਿਪਟੀ ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਪੰਜਾਬ ਦੇ ਕਿਸਾਨਾਂ ਦੇ ਮਸੀਹਾ ਹਨ। ਜਦੋਂ ਵੀ ਪੰਜਾਬ ਨਾਲ ਕੋਈ ਧੱਕਾ ਜਾਂ ਜ਼ੁਲਮ ਹੋਇਆ ਹੈ, ਉਨ੍ਹਾਂ ਨੇ ਹਮੇਸ਼ਾ ਪੰਜਾਬ ਦੇ ਹੱਕਾਂ ਲਈ ਕੁਰਬਾਨੀਆਂ ਦਿੱਤੀਆਂ ਹਨ। ਪੰਜਾਬ ਦੇ ਲੋਕ ਹੀ ਨਹੀਂ ਬਲਕਿ ਦੁਨੀਆਂ ਦੇ ਲੋਕ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੂੰ ਨੈਲਸਨ ਮੰਡੇਲਾ ਆਖਦੇ ਹਨ ਕਿਉਂਕਿ ਉਨ੍ਹਾਂ ਨੇ ਸਾਰੀ ਜ਼ਿੰਦਗੀ ਪੰਜਾਬ ਦੇ ਹਿਤਾਂ ਲਈ ਕੰਮ ਕੀਤਾ ਹੈ।

ਫਾਰਮਰ ਪ੍ਰਾਵੀਡੈਂਟ ਫੰਡ ਕਮ ਪੈਨਸ਼ਨ ਸਕੀਮ ਸ਼ੁਰੂ ਕਰਨ ਦੀ ਸਰਕਾਰ ਯੋਜਨਾ ਬਣਾ ਰਹੀ ਹੈ। ਜਿਥੋਂ ਤੱਕ ਮੇਰੇ ਧਿਆਨ ਵਿੱਚ ਹੈ ਸ਼ਾਇਦ ਦੇਸ਼ ਵਿੱਚ ਪੰਜਾਬ ਅਜਿਹਾ ਪਹਿਲਾ ਸੂਬਾ ਹੋਵੇਗਾ ਜਿਸ ਵਿੱਚ ਇਹ ਸਕੀਮ ਲਾਗੂ ਕੀਤੀ ਜਾ ਰਹੀ ਹੈ। ਇਸ ਵਿੱਚ ਕਿਸਾਨ 10 ਸਾਲ ਜਿੰਨਾ ਅੰਸ਼ਦਾਨ ਪਾਏਗਾ ਉਨਾ ਹੀ ਹਿੱਸਾ ਸਰਕਾਰ ਵੱਲੋਂ ਪਾਇਆ ਜਾਣਾ ਹੈ। ਉਸ ਤੇ ਜਿੰਨਾ ਵੀ ਵਿਆਜ ਬਣੇਗਾ, 60 ਸਾਲ ਦੀ ਉਮਰ ਤੋਂ ਬਾਅਦ ਕਿਸਾਨ ਨੂੰ ਇਕੱਤਰ ਹੋਏ ਮੂਲਧਨ ਉੱਪਰ ਮਿਲਣਯੋਗ ਵਿਆਜ ਦੇ ਬਰਾਬਰ ਪੈਨਸ਼ਨ ਅਦਾ ਕੀਤੀ ਜਾਵੇਗੀ। ਮੇਰਾ ਖਿਆਲ ਹੈ ਕਿ ਇਸ ਸਕੀਮ ਨਾਲ ਪੰਜਾਬ ਦੇ ਕਿਸਾਨਾਂ ਦੇ ਚਿਹਰੇ ਖਿੜ ਗਏ ਹਨ। ਉਨ੍ਹਾਂ ਨੂੰ ਇਸ ਗੱਲ ਉੱਤੇ ਮਾਣ ਹੈ ਕਿ ਪੰਜਾਬ ਦੀ ਸਰਕਾਰ ਕਿਸਾਨਾਂ ਲਈ ਉਹ ਕੁਝ ਕਰਨ ਨੂੰ ਤਿਆਰ ਹੈ ਜਿਹੜਾ ਅੱਜ ਤੱਕ ਕਦੇ ਕਿਸੇ ਸਰਕਾਰ ਨੇ ਸੋਚਿਆ ਵੀ ਨਹੀਂ ਹੈ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਅਸੀਂ ਤਾਂ ਇਹ ਐਲਾਨੀਆ ਕਹਿਣਾ ਚਾਹੁੰਦੇ ਹਾਂ ਕਿ ਹੁਣ

[ ਸਰਦਾਰ ਬਲਵਿੰਦਰ ਸਿੰਘ ਬੈਂਸ ]

ਤੁਸੀਂ ਜੱਟ ਕੋਲੋਂ ਪੈਨਸ਼ਨ ਦੇ ਨਾਂ ਤੇ ਪੈਸੇ ਲੈ ਲੈਣੇ ਹਨ ਤੇ ਫੇਰ ਬਾਅਦ ਵਿੱਚ ਮੋੜਨੇ ਵੀ ਨਹੀਂ। ਤੁਹਾਡੀ ਸਰਕਾਰ ਵਿੱਚ ਤਾਂ ਕਿਸਾਨ ਸਿਰਫ਼ 3700/- ਰੁਪਏ ਕਾਰਨ ਸੁਸਾਈਡ ਕਰ ਰਿਹਾ ਹੈ। ਹੁਣ ਇਹ ਜਿਹੜੀ ਸਕੀਮ ਲਿਆਂਦੀ ਹੈ, ਉਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਤੁਸੀਂ ਕਿਸਾਨ ਪ੍ਰਸਤ ਹੋ ਤਾਂ ਕਿਸਾਨ ਨੂੰ ਆਪਣੇ ਕੋਲੋਂ ਕੁਝ ਦਿਓ। ਕਿਸਾਨ ਤੋਂ ਤਾਂ ਤੁਸੀਂ ਪਹਿਲਾਂ ਹੀ ਲੈ ਰਹੇ ਹੋ, ਉਹ ਤਾਂ ਸੁਸਾਈਡ ਕਰਨ ਨੂੰ ਮਜ਼ਬੂਰ ਹੈ ਪਰ ਤੁਸੀਂ ਕਹਿੰਦੇ ਹੋ ਕਿ ਪਹਿਲਾਂ ਕਿਸਾਨ ਤੁਹਾਨੂੰ ਪੀ.ਐਫ. ਦੇਵੇ, ਫਿਰ ਸਰਕਾਰ ਪੈਸੇ ਜੋੜੇਗੀ ਅਤੇ ਫਿਰ ਕਿਸਾਨ ਨੂੰ ਦੇਵੇਗੀ।(....ਵਿਘਨ)

**ਸਰਦਾਰ ਸਿਮਰਜੀਤ ਸਿੰਘ ਬੈਂਸ :** ਕਿਸਾਨ ਪ੍ਰਸਤ ਹੋਣ ਦਾ ਸਰਟੀਫਿਕੇਟ ਤਾਂ ਤੁਹਾਡੇ ਕੋਲ ਹੀ ਹੈ।

**ਮਾਨਯੋਗ ਡਿਪਟੀ ਸਪੀਕਰ :** ਤੁਸੀਂ ਆਪਣੀ ਕੋਈ ਸੁਜੈਸ਼ਨ ਦੇਣੀ ਹੈ ਤਾਂ ਦਿਓ।

**ਮੁੱਖ ਸੰਸਦੀ ਸਕੱਤਰ, ਖੁਰਾਕ ਤੇ ਸਿਵਲ ਸਪਲਾਈ :** ਮੈਂ ਬੈਂਸ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਤਜਵੀਜ਼ਾਂ ਵਿੱਤ ਮੰਤਰੀ ਸਾਹਿਬ ਨੇ ਪੇਸ਼ ਕੀਤੀਆਂ ਹਨ, ਉਨ੍ਹਾਂ ਬਾਰੇ ਮੈਂ ਪੰਜਾਬ ਦੇ ਲੋਕਾਂ ਦਾ ਅਤੇ ਆਪਣਾ ਨਜ਼ਰੀਆ ਪੇਸ਼ ਕਰ ਰਿਹਾ ਹਾਂ। ਕਿਸਾਨ ਹਿਤੈਸ਼ੀ ਹੋਣ ਦਾ ਜਿਹੜਾ ਸਰਟੀਫਿਕੇਟ ਹੈ, ਉਸ ਬਾਰੇ ਮੈਂ ਕਹਿਣਾ ਚਾਹਾਂਗਾ ਕਿ ਪੰਜਾਬ ਦੇ ਕਿਸਾਨਾਂ ਨੇ ਵਾਰ ਵਾਰ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਹੱਕ ਵਿੱਚ ਫਤਵਾ ਦੇ ਕੇ ਇਹ ਸਾਬਤ ਕੀਤਾ ਹੈ ਕਿ ਕੇਵਲ ਤੇ ਕੇਵਲ ਸਰਦਾਰ ਪਰਕਾਸ਼ ਸਿੰਘ ਬਾਦਲ ਹੀ ਕਿਸਾਨਾਂ ਦੇ ਮਸੀਹਾ ਹਨ। ਉਨ੍ਹਾਂ ਨੇ ਕਿਸਾਨਾਂ ਦੇ ਹਿਤਾਂ ਲਈ, ਪੰਜਾਬ ਦੇ ਹਿਤਾਂ ਲਈ ਆਪਣੀ ਜ਼ਿੰਦਗੀ ਦਾ ਲੰਮਾ ਸਮਾਂ ਜੇਲ੍ਹਾਂ ਵਿੱਚ ਕੱਟਿਆ ਹੈ। ਇਸੇ ਕਰਕੇ ਉਨ੍ਹਾਂ ਨੂੰ Nelson Mandela ਮੰਨਿਆ ਜਾਂਦਾ ਹੈ।

ਸਿੱਖਿਆ ਦੇ ਖੇਤਰ ਵਿੱਚ ਵਿੱਤ ਮੰਤਰੀ ਸਾਹਿਬ ਨੇ ਜੋ ਤਜਵੀਜ਼ ਪੇਸ਼ ਕੀਤੀ ਹੈ, ਉਸ ਲਈ ਵੀ ਮੈਂ ਧੰਨਵਾਦ ਕਰਦਾ ਹਾਂ। 400 ਮਿਡਲ ਸਕੂਲ, ਜੋ ਬਹੁਤ ਲੰਮੇ ਸਮੇਂ ਤੋਂ ਕਦੇ ਅੱਪਗ੍ਰੇਡ ਨਹੀਂ ਹੋਏ ਸੀ, ਜਿਸ ਕਾਰਨ ਅਗਲੀ ਪੜ੍ਹਾਈ ਵਾਸਤੇ ਪਿੰਡਾਂ ਦੇ ਬੱਚਿਆਂ ਨੂੰ ਦੂਰ-ਦੁਰਾਡੇ ਜਾਣਾ ਪੈਂਦਾ ਸੀ। ਉਨ੍ਹਾਂ ਦੀ ਇਸ ਪਰੇਸ਼ਾਨੀ ਨੂੰ ਦੇਖਦੇ ਹੋਏ 400 ਮਿਡਲ ਸਕੂਲਾਂ ਨੂੰ ਹਾਈ ਸਕੂਲ ਵਿੱਚ ਅਤੇ 400 ਹਾਈ ਸਕੂਲਾਂ ਨੂੰ ਸੀਨੀਅਰ ਸੈਕੰਡਰੀ ਸਕੂਲ ਵਿੱਚ ਅੱਪਗਰੇਡ

ਕਰਨ ਦੀ ਤਜਵੀਜ਼ ਰੱਖ ਕੇ ਉਨ੍ਹਾਂ ਨੇ ਪੰਜਾਬ ਦੇ ਲੋਕਾਂ ਦੇ ਹਿਤਾਂ ਬਾਰੇ ਸੋਚਣ ਦੀ ਤਸਵੀਰ ਪੇਸ਼ ਕੀਤੀ ਹੈ। ਇਸ ਮੰਤਵ ਲਈ ਉਨ੍ਹਾਂ ਨੇ 225 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਹੈ। ਜਿਸ ਲਈ ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ।

ਪਿੰਡਾਂ ਦਾ ਵਿਕਾਸ ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਸਰਕਾਰ ਤੋਂ ਬਿਨਾ ਕਦੇ ਕਿਸੇ ਸਰਕਾਰ ਨੇ ਨਹੀਂ ਕਰਵਾਇਆ। ਅੱਜ ਪਿੰਡਾਂ ਵਿੱਚ ਬਹੁਪੱਖੀ ਵਿਕਾਸ ਹੋ ਰਿਹਾ ਹੈ ਅਤੇ ਇਹ ਸਾਰਿਆਂ ਦੇ ਸਾਹਮਣੇ ਹੈ। ਰਾਜ ਸਰਕਾਰ ਵੱਲੋਂ ਵਧੀਆ ਪੇਂਡੂ ਢਾਂਚਾ ਤਿਆਰ ਕਰਨ ਲਈ ਪੇਂਡੂ ਮਿਸ਼ਨ ਦੀ ਜੋ ਤਜਵੀਜ਼ ਪੇਸ਼ ਕੀਤੀ ਹੈ ਉਸ ਵਾਸਤੇ ਪੀ.ਆਈ.ਡੀ.ਬੀ. ਵੱਲੋਂ 2000 ਕਰੋੜ ਰੁਪਏ ਦੀ ਰਕਮ ਉਪਲਬਧ ਕਰਵਾਈ ਜਾਣੀ ਹੈ। ਇੱਥੇ ਸਦਨ ਵਿੱਚ ਵਾਰ ਵਾਰ ਚਿੰਤਾ ਪ੍ਰਗਟਾਈ ਗਈ ਹੈ ਅਤੇ ਸ਼੍ਰੀ ਸੋਮ ਪ੍ਰਕਾਸ਼ ਜੀ ਨੇ ਅੱਜ ਵੀ ਜ਼ਿਕਰ ਕੀਤਾ ਹੈ ਕਿ ਪਿੰਡਾਂ ਵਿੱਚ ਭਾਈਚਾਰਕ ਸਾਂਝ ਵਧਾਉਣ ਲਈ ਅਤੇ ਸਮਾਜਿਕ ਤੌਰ ਤੇ ਬਰਾਬਰਤਾ ਲਈ ਪਿੰਡਾਂ ਵਿੱਚ ਸ਼ਮਸ਼ਾਨਘਾਟ ਸਾਂਝੇ ਬਣਾਉਣੇ ਚਾਹੀਦੇ ਹਨ। ਕਈ ਪਿੰਡਾਂ ਵਿੱਚ ਸ਼ਮਸ਼ਾਨਘਾਟ ਜਾਤੀ ਦੇ ਅਧਾਰ ਤੇ ਬਣੇ ਹੋਏ ਹਨ। ਪਿੱਛੇ ਵੀ ਸਦਨ ਵਿੱਚ ਇਸ ਗੱਲ ਦਾ ਜ਼ਿਕਰ ਹੋਇਆ ਸੀ ਕਿ ਜੇਕਰ ਕੋਈ ਪਿੰਡ ਸਰਬਸੰਮਤੀ ਦੇ ਨਾਲ, ਪਿੰਡ ਵਾਲਿਆਂ ਦੀ ਸਹਿਮਤੀ ਦੇ ਨਾਲ ਸਾਰੇ ਪਿੰਡ ਵਿੱਚ ਸਿਰਫ਼ ਇੱਕ ਸ਼ਮਸ਼ਾਨਘਾਟ ਬਣਾਏਗਾ, ਉਸ ਪਿੰਡ ਨੂੰ ਪੰਜ ਲੱਖ ਰੁਪਏ ਦੀ ਗਰਾਂਟ ਦਿੱਤੀ ਜਾਵੇਗੀ। ਮੈਂ ਵਿੱਤ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਬਜਟ ਦੇ ਪਹਿਲੇ ਪੜ੍ਹਾਅ ਵਿੱਚ 735 ਪਿੰਡਾਂ ਨੂੰ ਕਵਰ ਕਰਨ ਲਈ 36.75 ਕਰੋੜ ਰੁਪਏ ਦੀ ਤਜਵੀਜ਼ ਰੱਖੀ ਹੈ।

ਪੰਜਾਬ ਦੇ ਸ਼ਹਿਰੀ ਇਲਾਕਿਆਂ ਵਿੱਚ ਬੁਨਿਆਦੀ ਢਾਂਚੇ ਨੂੰ ਮਜ਼ਬੂਤ ਕਰਨ ਲਈ 100% ਸਹੂਲਤਾਂ ਭਾਵੇਂ ਸੀਵਰੇਜ ਹੈ, ਵਾਟਰ ਸਪਲਾਈ ਹੈ, ਸੜਕਾਂ ਹਨ, ਪਾਣੀ ਦਾ ਸ਼ੁੱਧੀਕਰਨ ਜਾਂ ਸ਼ਹਿਰ ਦਾ ਕੋਈ ਹੋਰ ਵੀ ਕਾਰਜ ਹੈ, ਉਸ ਵਾਸਤੇ 6083 ਕਰੋੜ ਰੁਪਏ ਨੂੰ ਸਰਕਾਰ ਨੇ ਪ੍ਰਵਾਨਗੀ ਦਿੱਤੀ ਹੈ।

ਡਿਪਟੀ ਮੁੱਖ ਮੰਤਰੀ, ਸਰਦਾਰ ਸੁਖਬੀਰ ਸਿੰਘ ਬਾਦਲ ਦੀ ਅਗਾਂਹਵਧੂ ਸੋਚ ਕਿ ਪੰਜਾਬ ਨੂੰ ਬਿਜਲੀ ਦੇ ਖੇਤਰ ਵਿੱਚ ਸਰਪਲੱਸ ਸੂਬਾ ਬਣਾਉਣਾ ਹੈ, ਮੈਂ ਇਸ ਗੱਲ ਲਈ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ ਕਿਉਂਕਿ ਅੱਜ ਪੰਜਾਬ ਉਸ ਪੜਾਅ ਤੱਕ ਪਹੁੰਚ ਚੁੱਕਾ ਹੈ ਅਤੇ ਸਾਡੇ ਕੋਲ ਬਿਜਲੀ ਸਰਪਲੱਸ ਹੈ। ਅੱਜ ਪੰਜਾਬ ਦਾ ਕਿਸਾਨ ਇਸ ਵਾਸਤੇ ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ

[ ਮੁੱਖ ਸੰਸਦੀ ਸਕੱਤਰ, ਖੁਰਾਕ ਤੇ ਸਿਵਲ ਸਪਲਾਈ ]

ਅਤੇ ਸਰਦਾਰ ਸੁਖਬੀਰ ਸਿੰਘ ਬਾਦਲ, ਡਿਪਟੀ ਮੁੱਖ ਮੰਤਰੀ ਹੋਰਾਂ ਨੂੰ ਵਧਾਈ ਦਿੰਦਾ ਹੈ ਕਿ ਜਿੱਥੇ ਟਿਊਬਵੈੱਲਾਂ ਨੂੰ ਬਿਜਲੀ ਫ਼ਰੀ ਦਿੱਤੀ ਹੈ, ਉਥੇ ਐਗਰੀਕਲਚਰ ਸੈਕਟਰ ਨੂੰ ੮ ਘੰਟੇ ਲਗਾਤਾਰ ਬਿਜਲੀ ਦਿੱਤੀ ਜਾ ਰਹੀ ਹੈ। ਇਕੱਲਾਂ ਇਹੀ ਨਹੀਂ ਕਿ ਸਿਰਫ਼ ਟਿਊਬਵੈੱਲਾਂ ਨੂੰ ਬਿਜਲੀ ਦਿੱਤੀ ਜਾਂ ਰਹੀ ਹੈ ਬਲਕਿ ਮੈਂ ਸਮਝਦਾ ਹਾਂ ਕਿ ਵਿੱਤ ਮੰਤਰੀ ਸਾਹਿਬ ਨੇ ਬਜਟ ਵਿੱਚ ਕਿਸਾਨਾਂ ਲਈ ਇੱਕ ਹੋਰ ਬਹੁਤ ਵੱਡੀ ਗੱਲ ਇਹ ਕਹੀ ਹੈ ਕਿ ਢਾਈ ਏਕੜ ਤੋਂ ਘੱਟ ਵਾਲਾ ਜਿਹੜਾ ਕਿਸਾਨ ਹੈ, ਜਿਸ ਕੋਲ ਪਾਣੀ ਦਾ ਕੋਈ ਸਾਧਨ ਨਹੀਂ ਅਤੇ ਨਾ ਹੀ ਉਸ ਕੋਲ ਟਿਊਬਵੈੱਲ ਦਾ ਕੁਨੈਕਸ਼ਨ ਹੈ, ਉਨ੍ਹਾਂ ਸਾਰੇ ਕਿਸਾਨਾਂ ਨੂੰ ਪਹਿਲ ਦੇ ਅਧਾਰ ਤੇ ਟਿਊਬਵੈੱਲ ਦੇ ਕੁਨੈਕਸ਼ਨ ਦੇਣ ਦਾ ਫ਼ੈਸਲਾ ਕੀਤਾ ਗਿਆ ਹੈ। ਇਹ ਪੰਜਾਬ ਦੇ ਅਰਥਚਾਰੇ ਨੂੰ ਅੱਗੇ ਲਿਜਾਉਣ ਵਾਲਾ ਅਤੇ ਕਿਸਾਨ ਹਿਤੈਸ਼ੀ ਫੈਸਲਾ ਹੈ। ਇਹ ਵੀ ਫ਼ੈਸਲਾ ਕੀਤਾ ਹੈ ਕਿ ਜਿਨ੍ਹਾਂ ਕਿਸਾਨਾਂ ਨੂੰ ਡਿਮਾਂਡ ਨੋਟਿਸ ਜਾਰੀ ਹੋ ਚੁੱਕੇ ਹਨ, ਉਨ੍ਹਾਂ ਸਾਰਿਆਂ ਨੂੰ 1 ਲੱਖ 65 ਹਜ਼ਾਰ ਟਿਊਬਵੈੱਲ ਕੁਨੈਕਸ਼ਨ ਦੇਣੇ ਹਨ।

ਡਿਪਟੀ ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਦੀ ਸੋਚ ਅੱਗੇ ਨਤਮਸਤਕ ਹੁੰਦਾ ਹਾਂ ਜਿਨ੍ਹਾਂ ਨੇ 'ਭਗਤ ਪੂਰਨ ਸਿੰਘ ਸਿਹਤ ਬੀਮਾ ਯੋਜਨਾ' ਚਲਾਈ। ਕਦੇ ਕਿਸੇ ਗਰੀਬ ਨੂੰ ਕੋਈ ਦੋ ਰੁਪਏ ਦੀ ਦਵਾਈ ਦੇ ਕੇ ਰਾਜ਼ੀ ਨਹੀਂ ਸੀ ਪਰ ਅੱਜ ਉਨ੍ਹਾਂ ਗਰੀਬ 25 ਲੱਖ ਪਰਿਵਾਰਾਂ ਨੂੰ, ਜਿਨ੍ਹਾਂ ਨੂੰ ਅਸੀਂ ਦੋ ਰੁਪਏ ਕਿਲੋ ਕਣਕ ਅਤੇ 30 ਰੁਪਏ ਕਿਲੋ ਦਾਲ ਦੇ ਰਹੇ ਹਾਂ, ਅੱਜ ਉਨ੍ਹਾਂ ਲੋਕਾਂ ਨੂੰ, ਉਨ੍ਹਾਂ ਪਰਿਵਾਰਾਂ ਨੂੰ, ਭਗਤ ਪੂਰਨ ਸਿੰਘ ਸਿਹਤ ਬੀਮਾ ਯੋਜਨਾ ਤਹਿਤ ਪ੍ਰਤੀ ਸਾਲ 50,000/- ਰੁਪਏ ਤੱਕ ਦੇ ਇਲਾਜ ਦੀ ਸਹੂਲਤ ਦਿੱਤੀ ਹੈ। ਮੈਂ ਇਸ ਲਈ ਧੰਨਵਾਦ ਕਰਦਾ ਹਾਂ ਕਿਉਂਕਿ ਇਸ ਵਿੱਚ 10 ਲੱਖ ਕਿਸਾਨ ਹਨ, 2 ਲੱਖ ਉਸਾਰੀ ਮਜ਼ਦੂਰ ਹਨ ਅਤੇ 2 ਲੱਖ ਦੇ ਕਰੀਬ ਛੋਟੇ ਵਪਾਰੀ ਵੀ ਹਨ, ਜਿਨ੍ਹਾਂ ਨੂੰ ਇਸ ਵਿੱਚ ਕਵਰ ਕੀਤਾ ਗਿਆ ਹੈ। ਇਸ ਦੇ ਨਾਲ ਹੀ ਲਗਭਗ 11 ਲੱਖ ਕਿਸਾਨਾਂ ਨੂੰ 5 ਲੱਖ ਰੁਪਏ ਦਾ ਬੀਮਾ ਮੁਹੱਈਆ ਕਰਵਾਉਣ ਦਾ ਫੈਸਲਾ ਵੀ ਲਿਆ ਗਿਆ ਹੈ। ਜੇਕਰ ਇਨ੍ਹਾਂ ਪਰਿਵਾਰਾਂ ਵਿੱਚ ਕੋਈ ਕੁਦਰਤੀ ਦੁਰਘਟਨਾ ਵਾਪਰਦੀ ਹੈ ਤਾਂ ਉਸ ਵਾਸਤੇ 5 ਲੱਖ ਰੁਪਏ ਦਾ ਬੀਮਾ ਇਸ ਸਕੀਮ ਤਹਿਤ ਰੱਖਿਆ ਗਿਆ ਹੈ।

'ਮੁੱਖ ਮੰਤਰੀ ਕੈਂਸਰ ਰਾਹਤ ਰਿਲੀਫ ਫੰਡ' ਜੋ ਕਿ ਵਿਲੱਖਣ ਪ੍ਰੋਗਰਾਮ ਹੈ, ਇਸ ਅਧੀਨ ਕੈਂਸਰ ਦੇ ਮਰੀਜ਼ਾਂ ਨੂੰ ਕੈਸ਼ਲੈੱਸ ਇਲਾਜ ਮੁਹੱਈਆ ਕਰਵਾਇਆ

ਗਿਆ ਹੈ। ਕੈਂਸਰ ਦਾ ਪੇਸ਼ੈਂਟ ਜਿਹੜੇ ਪਰਿਵਾਰ ਵਿੱਚ ਹੁੰਦਾ ਹੈ, ਉਸ ਪਰਿਵਾਰ ਨੂੰ ਹੀ ਪਤਾ ਹੁੰਦਾ ਹੈ ਕਿ ਉਸ ਤੇ ਕੀ ਬੀਤਦੀ ਹੈ। ਮੈਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਮੁੱਖ ਮੰਤਰੀ ਕੈਂਸਰ ਰਿਲੀਫ ਫੰਡ ਲੰਬੇ ਸਮੇਂ ਤੋਂ ਲਗਾਤਾਰ ਜਾਰੀ ਕਰਨ ਦੇ ਨਾਲ ਨਾਲ ਇਸ ਨੂੰ ਕੰਟੀਨਿਊ ਵੀ ਕੀਤਾ ਹੈ।

ਮੈਂ 'ਮੁੱਖ ਮੰਤਰੀ ਤੀਰਥ ਦਰਸ਼ਨ ਯਾਤਰਾ ਸਕੀਮ' ਲਈ ਧੰਨਵਾਦ ਕਰਦਾ ਹਾਂ, ਜਿਸ ਦਾ ਮੈਨੂੰ ਨਿੱਜੀ ਅਨੁਭਵ ਹੈ। ਮੇਰੇ ਹਲਕੇ ਵਿੱਚੋਂ ਇੱਕ ਹਜ਼ਾਰ ਤੋਂ ਜ਼ਿਆਦਾ ਸ਼ਰਧਾਲੂ ਸ੍ਰੀ ਹਜ਼ੂਰ ਸਾਹਿਬ, ਨਾਂਦੇੜ ਵਿਖੇ ਦਰਸ਼ਨਾਂ ਲਈ ਗਏ ਸਨ। ਮੈਂ ਅਤੇ ਮੇਰਾ ਪਰਿਵਾਰ ਵੀ ਇਨ੍ਹਾਂ ਸ਼ਰਧਾਲੂਆਂ ਨਾਲ ਬੜੀ ਸ਼ਰਧਾ ਨਾਲ ਦਰਸ਼ਨ ਕਰਨ ਲਈ ਗਏ ਸੀ। ਮੇਰੇ ਹਲਕੇ ਦੇ ਇੱਕ ਹਜ਼ਾਰ ਤੋਂ ਵੱਧ ਸ਼ਰਧਾਲੂਆਂ ਨੇ ਤੀਰਥ ਯਾਤਰਾ ਦਾ ਜੋ ਅਨੁਭਵ ਲਿਆ ਹੈ, ਜੋ ਉਨ੍ਹਾਂ ਦੇ ਮਨ ਵਿੱਚ ਖੁਸ਼ੀਆਂ ਆਈਆਂ ਅਤੇ ਜੋ ਉਨ੍ਹਾਂ ਨੇ ਅਸੀਸਾਂ ਦਿੱਤੀਆਂ ਕਿ ਮੁੱਖ ਮੰਤਰੀ ਸਾਹਿਬ ਨੇ ਤੀਰਥ ਯਾਤਰਾ ਸਕੀਮ ਚਲਾਈ ਹੈ, ਇਸ ਦੀ ਜਿੰਨੀ ਵੀ ਪ੍ਰਸ਼ੰਸਾ ਕਰੀਏ, ਉਹ ਘੱਟ ਹੈ। ਅਜਿਹੇ ਬਹੁਤ ਸਾਰੇ ਪਰਿਵਾਰ ਹਨ ਜਿਹੜੇ ਕਿ ਆਪਣੀ ਜ਼ਿੰਦਗੀ ਵਿੱਚ ਤੀਰਥ ਯਾਤਰਾ ਨਹੀਂ ਕਰ ਸਕਦੇ। ਪਰਿਵਾਰਾਂ ਨੂੰ ਬਹੁਤ ਵੱਡੀ ਮੁਸ਼ਕਲ ਹੁੰਦੀ ਹੈ। ਮੁੱਖ ਮੰਤਰੀ ਜੀ ਨੇ ਲੱਖਾਂ ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਦੀ ਕਦਰ ਕਰਦੇ ਹੋਏ ਜਿਹੜੀ ਇਹ ਸਕੀਮ ਚਲਾਈ ਹੈ ਇਸ ਨਾਲ ਉਹ ਲੋਕ ਤੀਰਥ ਯਾਤਰਾ ਕਰ ਸਕੇ ਹਨ। ਇੰਸ ਤੀਰਥ ਯਾਤਰਾ ਲਈ ਜਿਹੜੇ ਇੰਤਜ਼ਾਮ ਕੀਤੇ ਗਏ ਹਨ, ਚਾਹੇ ਉਹ ਰੇਲ ਦੇ ਅੰਦਰ ਹਨ ਜਾਂ ਰਹਿਣ ਦੀ ਵਿਵਸਥਾ ਕੀਤੀ ਗਈ ਹੈ, ਉਹ ਬਹੁਤ ਹੀ ਸ਼ਲਾਘਾਯੋਗ ਹੈ। ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਨੇ ਸਦਭਾਵਨਾ ਨੂੰ ਮਜ਼ਬੂਤ ਕਰਨ ਦਾ ਜਿਹੜਾ ਸੰਕਲਪ ਲਿਆ ਹੈ, ਇਕੱਲਾ ਸ੍ਰੀ ਹਜ਼ੂਰ ਸਾਹਿਬ ਹੀ ਨਹੀਂ ਬਲਕਿ ਵਾਰਾਨਸੀ, ਚਿੰਤਪੁਰਨੀ, ਸਾਲਾਸਰ ਅਤੇ ਮੁਸਲਮਾਨ ਭਰਾਵਾਂ ਲਈ ਅਜਮੇਰ ਸ਼ਰੀਫ਼, ਇਸਾਈ ਭਾਈਚਾਰੇ ਲਈ ਚੇਨੱਈ ਲਈ ਵਿਸ਼ੇਸ਼ ਗੱਡੀਆਂ ਚਲਾ ਕੇ ਮੁੱਖ ਮੰਤਰੀ ਸਾਹਿਬ ਨੇ ਉਸ ਨੂੰ ਹੋਰ ਦ੍ਰਿੜ ਕੀਤਾ ਹੈ। ਭਾਵੇਂ ਬਜਟ ਵਿੱਚ ਇਸ ਵਾਸਤੇ 140 ਕਰੋੜ ਦੀ ਤਜਵੀਜ਼ ਰੱਖੀ ਗਈ ਹੈ ਪਰ ਮੈਂ ਵਿੱਤ ਮੰਤਰੀ ਸਾਹਿਬ ਔਰ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਨੂੰ ਘੱਟੋ-ਘੱਟ ਦੋ ਗੁਣਾ ਜ਼ਰੂਰ ਕਰ ਦਿੱਤਾ ਜਾਵੇ ਕਿਉਂਕਿ ਇਸ ਨੂੰ ਲੈ ਕੇ ਲੋਕਾਂ ਵਿੱਚ ਬਹੁਤ ਉਤਸ਼ਾਹ ਹੈ। ਭਾਵੇਂ ਕਿਸੇ ਹੋਰ ਮੱਦ ਵਿੱਚ ਕੱਟ ਲਗਾ ਲਿਆ ਜਾਵੇ ਪਰ ਤੀਰਥ ਯਾਤਰਾ, ਜਿਸ ਨਾਲ ਪੰਜਾਬ ਵਿੱਚ ਸਦਭਾਵਨਾ

[ ਮੁੱਖ ਸੰਸਦੀ ਸਕੱਤਰ, ਖੁਰਾਕ ਤੇ ਸਿਵਲ ਸਪਲਾਈ ]

ਵਧੇਗੀ, ਉਸ ਵਾਸਤੇ ਇਸ ਬਜਟ ਵਿੱਚ ਹੋਰ ਜ਼ਿਆਦਾ ਵਾਧਾ ਕਰ ਲਿਆ ਜਾਵੇ।

ਪੰਜਾਬ ਦੇ ਕਿਸ਼ਾਨ ਨੇ ਆਪਣਾ ਖੂਨ-ਪਸੀਨਾ ਦੇ ਕੇ ਦੇਸ਼ ਦੇ ਲੋਕਾਂ ਦਾ ਢਿੱਡ ਭਰਿਆ ਹੈ। ਅੱਜ ਵੀ ਪੰਜਾਬ ਦੇ ਕਿਸਾਨ ਨੇ 300 ਲੱਖ ਮੀਟ੍ਰਿਕ ਟਨ ਤੋਂ ਉੱਪਰ ਕਣਕ ਤੇ ਝੋਨਾ ਪੈਦਾ ਕੀਤਾ ਹੈ, ਜਿਹੜਾ ਆਪਣੇ ਆਪ ਵਿੱਚ ਇੱਕ ਰਿਕਾਰਡ ਹੈ। ਕਿਸਾਨ ਹਿਤੈਸ਼ੀ ਵਾਲੀ ਗੱਲ ਤੇ ਬੈਂਸ ਸਾਹਿਬ ਨੇ ਕਿੰਤੂ ਕੀਤਾ ਹੈ। ਇਸ ਤੋਂ ਵੱਡੀ ਗੱਲ ਹੋਰ ਕੀ ਹੋ ਸਕਦੀ ਹੈ ਕਿ ਅੱਜ ਕਿਸਾਨਾਂ ਨੂੰ ਕੇਵਲ ਤੇ ਕੇਵਲ ਸ਼੍ਰੋਮਣੀ ਅਕਾਲੀ ਦਲ ਤੋਂ ਬਿਨਾਂ ਹੋਰ ਕਿਸੇ ਤੇ ਕੋਈ ਭਰੋਸਾ ਨਹੀਂ ਕਿਉਂਕਿ ਉਨ੍ਹਾਂ ਨੇ ਸਾਰੀਆਂ ਸਰਕਾਰਾਂ ਦਾ ਕੰਮ ਦੇਖਿਆ ਹੈ। ਉਨ੍ਹਾਂ ਨੂੰ ਪਤਾ ਹੈ ਕਿ ਜਦੋਂ ਵੀ ਕ੍ਰਿਸਾਨ ਤੇ ਬਿਪਤਾ ਆਈ ਹੈ ਤਾਂ ਕੇਵਲ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਅਤੇ ਸ਼੍ਰੋਮਣੀ ਅਕਾਲੀ ਦਲ - ਭਾਜਪਾ ਦੀ ਸਰਕਾਰ ਉਨ੍ਹਾਂ ਨਾਲ ਦੀਵਾਰ ਵਾਂਗ ਖੜ੍ਹੀ ਹੈ। ਪਿੱਛੇ ਜਿਹੇ ਗੰਨੇ ਦੀ ਪੇਮੈਂਟ ਲਈ ਕਿਸਾਨਾਂ ਨੂੰ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪਿਆ ਸੀ। ਜਦੋਂ ਗੰਨਾ ਉਤਪਾਦਕਾਂ ਨੂੰ ਲੰਮਾ ਸਮਾਂ ਗੰਨੇ ਦੀ ਪੇਮੈਂਟ ਨਹੀਂ ਹੋਈ ਤਾਂ ਮੁੱਖ ਮੰਤਰੀ ਸਾਹਿਬ ਨੇ ਉਨ੍ਹਾਂ ਗੰਨਾ ਉਤਪਾਦਕਾਂ ਨੂੰ 331 ਕਰੋੜ ਰੁਪਿਆ ਆਪਣੇ ਖਜ਼ਾਨੇ ਵਿੱਚੋਂ ਦਿੱਤਾ। ਇੱਥੋਂ ਤੱਕ ਕਿ ਸਹਿਕਾਰੀ ਮਿੱਲਾਂ ਤੋਂ ਇਲਾਵਾ ਪ੍ਰਾਈਵੇਟ ਮਿੱਲਾਂ ਲਈ ਵੀ ਪੈਸੇ ਦਾ ਬੰਦੋਬਸਤ ਕੀਤਾ ਤਾਂ ਕਿ ਪੰਜਾਬ ਦੇ ਕਿਸਾਨ ਨੂੰ ਗੰਨੇ ਦੀ ਅਦਾਇਗੀ ਹੋ ਸਕੇ। ਮੈਂ ਵਿੱਤ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਆਉਣ ਵਾਲੇ ਸਾਲ ਵਿੱਚ ਵੀ ਗੰਨਾ ਉਤਾਪਦਕਾਂ ਨੂੰ ਅਦਾਇਗੀ ਲਈ 350 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਹੈ। ਕਿਸਾਨਾਂ ਅਤੇ ਪੇਂਡੂ ਗਰੀਬਾਂ ਲਈ ਮੁਫ਼ਤ ਬਿਜਲੀ ਸਪਲਾਈ ਲਈ ਪੰਜਾਬ ਰਾਜ ਬਿਜਲੀ ਕਾਰਪੋਰੇਸ਼ਨ ਨੂੰ ਮੁਆਵਜ਼ਾ ਦੇਣ ਲਈ ਸਰਕਾਰ ਨੇ 5600 ਕਰੋੜ ਰੁਪਿਆ ਰਾਖਵਾਂ ਰੱਖਿਆ ਹੈ। ਭਾਵੇਂ ਅੱਜ ਕਿਸਾਨ ਬੜਾ ਕਰਜ਼ਾਈ ਹੋ ਗਿਆ ਹੈ, ਜਿਸ ਕਾਰਨ ਕਿਸਾਨਾਂ ਅਤੇ ਖੇਤ ਮਜ਼ਦੂਰਾਂ ਦੀਆਂ ਆਤਮ-ਹੱਤਿਆਵਾਂ ਦੇ ਕੇਸ ਸਾਹਮਣੇ ਆਉਂਦੇ ਹਨ, ਮੁੱਖ ਮੰਤਰੀ ਸਾਹਿਬ ਨੇ ਉਨ੍ਹਾਂ ਨੂੰ ਮੁਆਵਜ਼ੇ ਦੇ ਤੌਰ ਤੇ ਦੋ ਲੱਖ ਦੀ ਬਜਾਏ ਤਿੰਨ ਲੱਖ ਦੇਣ ਦਾ ਜੋ ਫੈਸਲਾ ਲਿਆ ਹੈ ਮੈਂ ਉਸ ਲਈ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ। ਉਸ ਸਮੱਸਿਆ ਦਾ ਅੰਦਾਜ਼ਾ ਲਗਾਉਣ ਲਈ ਸਰਕਾਰ ਡਾਟਾ ਬੈਂਕ ਵੀ ਤਿਆਰ ਕਰ ਰਹੀ ਹੈ।

ਡਿਪਟੀ ਸਪੀਕਰ ਸਾਹਿਬ, ਸਕੂਲ ਪ੍ਰਣਾਲੀ ਨੂੰ ਮਜ਼ਬੂਤ ਕਰਨ ਲਈ ਜੋ ਪਿਛਲੇ ਸਮੇਂ ਵਿੱਚ ਯਤਨ ਕੀਤੇ ਗਏ ਹਨ, ਉਸ ਵਿੱਚ ਜਿੱਥੇ 48,850

ਅਧਿਆਪਕ ਨਵੇਂ ਭਰਤੀ ਕੀਤੇ ਗਏ ਹਨ, ਉੱਥੇ 12,000 ਹੋਰ ਅਧਿਆਪਕ ਭਰਤੀ ਕਰਨ ਦੀ ਪ੍ਰਕਿਰਿਆ ਚੱਲ ਰਹੀ ਹੈ।

ਸਾਲ 2016-17 ਲਈ ਨਵਿਆਉਣਯੋਗ ਊਰਜਾ ਵਾਸਤੇ 11 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਗਈ ਹੈ। ਅੱਜ ਮੈਨੂੰ ਇਸ ਗੱਲ ਦਾ ਮਾਣ ਹੈ ਕਿ ਪੰਜਾਬ ਵਿੱਚ ਸੂਰਜੀ ਊਰਜਾ ਦੀ ਸਮਰੱਥਾ ਦੇ ਵਾਧੇ ਲਈ ਬਹੁਤ ਕੰਮ ਹੋਇਆ ਹੈ, ਰਾਜ ਨੂੰ ਸਭ ਤੋਂ ਵੱਧ ਗਰਿੱਡ ਕੁਨੈਕਟਿਡ ਸੋਲਰ ਰੂਫਟਾਪ ਪਾਵਰ ਸਮਰੱਥਾ ਵਾਧੇ ਲਈ ਐਵਾਰਡ ਦਿੱਤਾ ਗਿਆ। ਇਸ ਦੇ ਨਾਲ ਹੀ ਸ਼ਹਿਰਾਂ ਅਤੇ ਪਿੰਡਾਂ ਅੰਦਰ ਜੋ ਨਵੀਨੀਕਰਨ ਕੀਤਾ ਗਿਆ ਹੈ, ਉਸ ਲਈ ਵੀ ਬਹੁਤ ਵੱਡੀ ਰਕਮ ਰੱਖੀ ਗਈ ਹੈ।

ਪੰਜਾਬ ਦਾ ਸੱਭਿਆਚਾਰ, ਪੰਜਾਬ ਦੀਆਂ ਪੁਰਾਤਨ ਯਾਦਗਾਰਾਂ ਚਾਹੇ ਉਹ ਜੰਗੀ ਯਾਦਗਾਰਾਂ ਹਨ ਜਾਂ ਅਜਾਇਬ ਘਰ ਹੈ, ਜਿਵੇਂ ਬਾਬਾ ਬੰਦਾ ਸਿੰਘ ਬਹਾਦਰ ਜੀ ਨਾਲ ਸਬੰਧਤ ਚੱਪੜਚਿੜੀ ਵਿਖੇ ਹੈ, ਭਾਵੇਂ ਵੱਡਾ ਘੱਲੂਘਾਰਾ ਦੀ ਯਾਦਗਾਰ ਹੈ ਜਾਂ ਛੋਟਾ ਘੱਲੂਘਾਰਾ ਦੀ ਯਾਦਗਾਰ ਹੈ, ਇਸ ਤੋਂ ਇਲਾਵਾ ਅਨੇਕਾਂ ਪੈਗੰਬਰਾਂ, ਮਹਾਪੁਰਖਾਂ ਦੀਆਂ ਯਾਦਗਾਰਾਂ ਬਣਾਉਣ ਦਾ ਸਿਹਰਾ ਜੇ ਕਿਸੇ ਨੂੰ ਮਿਲਿਆ ਹੈ ਤਾਂ ਮੇਰਾ ਖਿਆਲ ਹੈ ਉਹ ਸਿਰਫ਼ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੂੰ ਮਿਲਿਆ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਇਸ ਗੱਲ ਲਈ ਵੀ ਧੰਨਵਾਦ ਕਰਦਾ ਹਾਂ ਕਿ ਪੰਜਾਬ ਵਿੱਚ ਬੁਢਾਪਾ ਪੈਨਸ਼ਨ, ਜੋ ਪਹਿਲਾਂ 250/- ਰੁਪਏ ਪ੍ਰਤੀ ਮਹੀਨਾ ਮਿਲਦੀ ਸੀ, ਉਸ ਨੂੰ ਵਧਾ ਕੇ ਦੁੱਗਣਾ ਕੀਤਾ ਹੈ। ਇਸ ਮੰਤਵ ਲਈ 1100 ਕਰੋੜ ਰੁਪਏ ਦੀ ਜੋ ਰਕਮ ਰਾਖਵੀਂ ਰੱਖੀ ਗਈ ਹੈ, ਉਸ ਲਈ ਮੈਂ ਵਿੱਤ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ। ਮੈਂ ਇਹ ਵੀ ਮਹਿਸੂਸ ਕਰਦਾ ਹਾਂ ਕਿ ਇਸ ਬਜਟ ਵਿੱਚ ਕੋਈ ਵੀ ਅਜਿਹਾ ਵਰਗ ਨਹੀਂ, ਜਿਸ ਲਈ ਸਹੂਲਤਾਂ ਨਾ ਦਿੱਤੀਆਂ ਗਈਆਂ ਹੋਣ। ਅੱਜ ਇਸ ਬਜਟ ਦੀ ਪੰਜਾਬ ਦੇ ਲੋਕ ਬਹੁਤ ਜ਼ਿਆਦਾ ਸ਼ਲਾਘਾ ਕਰ ਰਹੇ ਹਨ। ਚਾਹੇ ਪੰਜਾਬ ਦੇ ਬਹੁਪੱਖੀ ਵਿਕਾਸ ਦੀ ਗੱਲ ਹੋਵੇ ਜਾਂ ਪੰਜਾਬ ਦੇ ਭਵਿੱਖ ਦੀ ਗੱਲ ਹੋਵੇ, ਇਹ ਕੇਵਲ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਅਗਵਾਈ ਵਾਲੀ ਸਰਕਾਰ ਵਿਚ ਹੀ ਹੋ ਸਕਦਾ ਹੈ। ਸਰਦਾਰ ਪਰਮਿੰਦਰ ਸਿੰਘ ਢੀਂਡਸਾ, ਵਿੱਤ ਮੰਤਰੀ ਜੀ ਨੇ ਜੋ ਇਹ ਨਮੂਨੇ ਦਾ ਬਜਟ ਪੇਸ਼ ਕੀਤਾ ਹੈ, ਐਸਾ ਬਜਟ ਸ਼ਾਇਦ ਪੰਜਾਬ ਦੀ ਹਿਸਟਰੀ ਵਿਚ

[ ਮੁੱਖ ਸੰਸਦੀ ਸਕੱਤਰ, ਖੁਰਾਕ ਤੇ ਸਿਵਲ ਸਪਲਾਈ ]

ਅੱਜ ਤੱਕ ਕੋਈ ਵੀ ਪੇਸ਼ ਨਹੀਂ ਕਰ ਸਕਿਆ ਹੋਣਾ। ਇਸ ਬਜਟ ਦੀ ਕਿਸੇ ਵੀ ਪਾਸਿਉਂ ਅਲੋਚਨਾ ਨਹੀਂ ਹੋ ਰਹੀ।

ਐਸ.ਵਾਈ.ਐਲ. ਦਾ ਮੁੱਦਾ ਬੜਾ ਪੁਰਾਣਾ ਚੱਲ ਰਿਹਾ ਸੀ। ਅਸੀਂ ਵੇਖ ਰਹੇ ਹਾਂ ਕਿ ਪੰਜਾਬ ਵਿਚ ਪਾਣੀ ਦੀ ਇਕ ਵੀ ਬੂੰਦ ਫਾਲਤੂ ਨਹੀਂ ਹੈ। ਇਸ ਮੁੱਦੇ ਤੇ ਸੰਘਰਸ਼ ਕਰਦਿਆਂ ਮੁੱਖ ਮੰਤਰੀ ਜੀ ਨੇ ਆਪਣੀ ਸਾਰੀ ਜ਼ਿੰਦਗੀ ਲੰਘਾਈ ਹੈ। ਪਿਛਲੇ ਸਮੇਂ ਵਿੱਚ ਪੰਜਾਬ ਨਾਲ ਜੋ ਧੱਕੇ ਅਤੇ ਵਿਤਕਰੇ ਹੋਏ ਹਨ, ਭਾਵੇਂ ਚੰਡੀਗੜ੍ਹ ਜਾਂ ਪੰਜਾਬੀ ਬੋਲਦੇ ਇਲਾਕੇ ਵਾਪਸ ਲੈਣ ਦੀ ਗੱਲ ਹੈ, ਭਾਵੇਂ ਹੈੱਡ-ਵਰਕਸ ਦੀ ਗੱਲ ਹੈ, ਮੈਂ ਇਸ ਗੱਲ ਲਈ ਮਾਨਯੋਗ ਮੁੱਖ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਜਿਹੜੇ ਇਨ੍ਹਾਂ ਮਸਲਿਆਂ ਨੂੰ ਹੱਲ ਕਰਾਉਣ ਲਈ ਹਮੇਸ਼ਾ ਯਤਨਸ਼ੀਲ ਰਹੇ ਹਨ। ਸਾਡੀ ਵਿਰੋਧੀ ਧਿਰ ਵਾਲਿਆਂ ਨੇ ਸਾਲ 2004 ਵਿੱਚ ਪੰਜਾਬ ਵਾਟਰ ਟਰਮੀਨੇਸ਼ਨ ਐਕਟ ਲਿਆਂਦਾ ਸੀ, ਉਸ ਵਾਸਤੇ ਇਹ ਬਹੁਤ ਵੱਡੀਆਂ ਵੱਡੀਆਂ ਗੱਲਾਂ ਕਰਦੇ ਰਹੇ ਹਨ ਲੇਕਿਨ ਅੱਜ ਇਕ ਐਸਾ ਇਤਿਹਾਸਕ ਫੈਸਲਾ ਹੋਇਆ ਹੈ, ਜਿਹੜਾ ਪੰਜਾਬ ਦੇ ਇਤਿਹਾਸ ਵਿਚ ਹਮੇਸ਼ਾ ਜਾਣਿਆ ਜਾਂਦਾ ਰਹੇਗਾ। ਪੰਜਾਬ ਸਤਲੁਜ ਯਮਨਾ ਲਿੰਕ ਕੈਨਾਲ ਲੈਂਡ ਬਿਲ, ਜਿਸ ਰਾਹੀਂ ਟਰਾਂਸਫਰ ਆਫ਼ ਪ੍ਰੋਪਰਾਈਟਰੀ ਰਾਈਟਸ ਨੂੰ ਡੀ-ਨੋਟੀਫਾਈ ਕਰਕੇ ਕਿਸਾਨਾਂ ਨੂੰ ਉਨ੍ਹਾਂ ਦੀ ਜ਼ਮੀਨ ਮੁਫ਼ਤ ਵਾਪਸ ਕਰਨ ਦਾ ਜਿਹੜਾ ਫੈਸਲਾ ਕੀਤਾ ਹੈ, ਉਹ ਸਰਦਾਰ ਪਰਕਾਸ਼ ਸਿੰਘ ਬਾਦਲ ਵਰਗੇ ਕਿਸਾਨਾਂ ਦੇ ਹਿਤੈਸ਼ੀ ਨੇਤਾ ਹੀ ਲੈ ਸਕਦੇ ਹਨ। ਇਹੋ ਜਿਹਾ ਫੈਸਲਾ ਲੈਣਾ ਹਰੇਕ ਸਰਕਾਰ ਜਾਂ ਹਰੇਕ ਮੁੱਖ ਮੰਤਰੀ ਦੇ ਵੱਸ ਦੀ ਗੱਲ ਨਹੀਂ ਹੁੰਦੀ। ਮੈਂ ਇਸ ਗੱਲ ਲਈ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿਉਂਕਿ ਪਾਣੀ ਦੇ ਮਸਲੇ ਕਾਰਨ ਪੰਜਾਬ ਨੂੰ, ਪੰਜਾਬ ਦੇ ਲੋਕਾਂ ਨੂੰ ਅਤੇ ਪੰਜਾਬ ਦੇ ਅਰਥਚਾਰੇ ਨੂੰ ਇਕ ਬਹੁਤ ਵੱਡੀ ਚਿੰਤਾ ਬਣੀ ਹੋਈ ਸੀ। ਇਹ ਬਿਲ ਲਿਆ ਕੇ ਉਨ੍ਹਾਂ ਨੇ ਪੰਜਾਬ ਨੂੰ ਅਤੇ ਪੰਜਾਬ ਦੇ ਕਿਸਾਨਾਂ ਨੂੰ ਬਹੁਤ ਵੱਡੀ ਰਾਹਤ ਦਿੱਤੀ ਹੈ, ਉਨ੍ਹਾਂ ਨੇ ਪੰਜਾਬ ਦੇ ਹਿਤੈਸ਼ੀ ਹੋਣ ਦਾ ਸਬੂਤ ਦਿੱਤਾ ਹੈ। ਮੈਂ ਇਸ ਗੱਲ ਤੇ ਹੈਰਾਨ ਹਾਂ ਕਿ ਜਦੋਂ ਇਹ ਬਿਲ ਲਿਆਂਦਾ ਗਿਆ ਤਾਂ ਸਾਡੇ ਸਾਹਮਣੇ ਬੈਠਣ ਵਾਲੇ ਵਿਰੋਧੀ ਧਿਰ ਦੇ ਸਾਥੀ ਵਾਕ-ਆਊਟ ਕਰ ਗਏ। ਜਦੋਂ ਪੰਜਾਬ ਦੇ ਲੋਕਾਂ ਨੇ ਇਨ੍ਹਾਂ ਨੂੰ ਪੁੱਛਣਾ ਹੈ, ਉਸ ਵੇਲੇ ਤੁਸੀਂ ਲੋਕਾਂ ਅੱਗੇ ਕੀ ਜਵਾਬ ਦਿਉਗੇ ਕਿ ਜਿਹੜੇ ਤੁਸੀਂ ਕਿਸਾਨ ਹਿਤੈਸ਼ੀ ਹੋਣ ਦੀਆਂ ਗੱਲਾਂ ਕਰਦੇ ਹੋ, ਜਦੋਂ ਪੰਜਾਬ ਦੇ ਹਿਤ ਦਾ ਕੋਈ ਬਿਲ ਆਇਆ ਤਾਂ ਉਸ ਵੇਲੇ ਇਹ ਹਾਊਸ ਵਿਚੋਂ

ਬਾਹਰ ਚਲੇ ਗਏ। ਇਸ ਤਰ੍ਹਾਂ ਇਹ ਫਿਰ ਵਾਪਸ ਅੰਦਰ ਆ ਗਏ। ਫਿਰ ਆ ਕੇ ਕਹਿਣ ਲੱਗ ਪਏ ਕਿ ਅਮੈਂਡਮੈਂਟ ਤਾਂ ਅਸੀਂ ਲਿਆਂਦੀ ਸੀ।

ਡਿਪਟੀ ਸਪੀਕਰ ਸਾਹਿਬ, ਜੇ ਅਮੈਂਡਮੈਂਟ ਲਿਆਂਦੀ ਸੀ ਤਾਂ ਬੈਠ ਕੇ ਗੱਲ ਕਰਦੇ ਪਰ ਇਹ ਨੰਬਰ ਬਣਾਉਣ ਦੇ ਚੱਕਰ ਵਿਚ ਹੀ ਰਹਿ ਗਏ। ਪਰੰਤੂ ਅੱਜ ਪੰਜਾਬ ਦੇ ਲੋਕ ਇਸ ਗੱਲ ਨੂੰ ਸਮਝ ਗਏ ਹਨ ਕਿ ਜੇਕਰ ਕੋਈ ਪੰਜਾਬ ਦੇ ਹਿਤ ਦੀ ਗੱਲ ਕਰ ਸਕਦਾ ਹੈ ਤਾਂ ਉਹ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਅਤੇ ਉਪ ਮੁੱਖ ਮੰਤਰੀ, ਸਰਦਾਰ ਸੁਖਬੀਰ ਸਿੰਘ ਬਾਦਲ ਹੀ ਹਨ। ਪੰਜਾਬ ਦੇ ਹਿਤਾਂ ਲਈ ਆਪਣਾ ਸਾਰਾ ਕੁਝ ਦਾਅ ਤੇ ਲਾ ਕੇ ਵੀ ਸਭ ਕੁਝ ਕੁਰਬਾਨ ਕਰਨ ਨੂੰ ਉਹ ਤਿਆਰ ਹਨ। ਕੱਲ੍ਹ ਵਿਰੋਧੀ ਧਿਰ ਵਾਲੇ ਸਾਡੇ ਨਾਲ ਗਵਰਨਰ ਸਾਹਿਬ ਕੋਲ ਗਏ ਸੀ ਅਤੇ ਫਿਰ ਕਾਵਾਂ-ਰੌਲੀ ਪਾ ਲਈ ਕਿ ਬਿਲ ਨਹੀਂ ਲੈ ਕੇ ਗਏ। ਇਨ੍ਹਾਂ ਦੇ ਸਾਲ 2004 ਵਾਲੇ ਬਿਲ ਦਾ ਤਾਂ ਹੁਣ ਤੱਕ ਕੁਝ ਨਹੀਂ ਬਣਿਆ। ਗਵਰਨਰ ਸਾਹਿਬ ਨੇ ਸਾਰੇ ਮੈਂਬਰ ਸਾਹਿਬਾਨ ਦੀਆਂ ਭਾਵਨਾਵਾਂ ਨੂੰ, ਪੰਜਾਬ ਦੇ ਸਾਰੇ ਲੋਕਾਂ ਦੀਆਂ ਭਾਵਨਾਵਾਂ ਨੂੰ ਬੜੇ ਧਿਆਨ ਨਾਲ ਸੁਣਿਆ ਹੈ। ਉਨ੍ਹਾਂ ਨੇ ਵਿਸ਼ਵਾਸ ਦਿਵਾਇਆ ਹੈ ਕਿ ਮੈਂ ਇਸ ਬਿਲ ਤੇ ਵਿਚਾਰ ਕਰਕੇ ਫੈਸਲਾ ਲੈਣਾ ਹੈ। ਇਸ ਲਈ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਅਤੇ ਸਮੁੱਚੀ ਸਰਕਾਰ ਇਸ ਗੱਲ ਲਈ ਵਧਾਈ ਦੀ ਪਾਤਰ ਹੈ ਕਿ ਉਨ੍ਹਾਂ ਨੇ ਅੱਜ ਕਿਸਾਨ ਹਿਤੈਸ਼ੀ ਹੋਣ ਦੇ ਨਾਤੇ ਕੇਂਦਰ ਸਰਕਾਰ ਵੱਲੋਂ ਸਮੇਂ ਸਮੇਂ ਸਿਰ ਜੋ ਪੰਜਾਬ ਨਾਲ ਬੇਇਨਸਾਫ਼ੀਆਂ ਅਤੇ ਧੱਕੇ ਹੋਏ ਸਨ, ਉਸ ਦੇ ਖਿਲਾਫ਼ ਅੱਜ ਇਕ ਫੈਸਲਾ ਲੈ ਕੇ ਨਵਾਂ ਸਿਰਤਾਜ ਸਿਰਜਿਆ ਹੈ।

ਡਿਪਟੀ ਸਪੀਕਰ ਸਾਹਿਬ, ਜਿਥੇ ਮੈਂ, ਸਰਦਾਰ ਪਰਮਿੰਦਰ ਸਿੰਘ ਢੀਂਡਸਾ, ਵਿੱਤ ਮੰਤਰੀ ਵੱਲੋਂ ਪੇਸ਼ ਕੀਤੀਆਂ ਗਈਆਂ ਬਜਟ ਤਜਵੀਜ਼ਾਂ ਨੂੰ ਪ੍ਰਵਾਨ ਕਰਨ ਦੀ ਬੇਨਤੀ ਕਰਦਾ ਹਾਂ, ਉਥੇ ਮੇਰੇ ਹਲਕੇ ਦੇ ਨਾਲ ਸਬੰਧਤ ਇਕ-ਦੋ ਗੱਲਾਂ ਹਨ, ਬੇਨਤੀ ਕਰਨਾ ਚਾਹੁੰਦਾ ਹਾਂ ਕਿ ਵਿੱਤ ਮੰਤਰੀ ਜੀ ਉਨ੍ਹਾਂ ਵੱਲ ਜ਼ਰੂਰ ਧਿਆਨ ਦੇਣਗੇ। ਮੈਂ ਪਿੱਛੇ ਜਿਹੇ ਵੀ ਹਾਊਸ ਵਿਚ ਜ਼ਿਕਰ ਕੀਤਾ ਸੀ ਕਿ ਬੇਸਹਾਰਾ ਗਊਆਂ ਜਾਂ ਪਸ਼ੂ, ਜੋ ਬਹੁਤ ਵੱਡੀ ਗਿਣਤੀ ਵਿਚ ਪੰਜਾਬ ਦੇ ਸ਼ਹਿਰਾਂ ਅਤੇ ਪਿੰਡਾਂ ਵਿਚ ਘੁੰਮਦੇ ਹਨ, ਜਿਨ੍ਹਾਂ ਕਾਰਨ ਹਾਦਸੇ ਵੀ ਹੁੰਦੇ ਹਨ, ਜਾਨੀ ਨੁਕਸਾਨ ਵੀ ਬਹੁਤ ਜ਼ਿਆਦਾ ਹੋ ਰਿਹਾ ਹੈ, ਅਜਿਹੇ ਹਾਦਸਿਆਂ ਵਿਚ ਜਿਥੇ ਕੀਮਤੀ ਜਾਨਾਂ ਵੀ ਜਾ ਰਹੀਆਂ ਹਨ, ਉਥੇ ਆਵਾਜਾਈ ਵਿਚ ਵੀ ਵਿਘਨ ਪੈ ਰਿਹਾ ਹੈ। ਭਾਵੇਂ ਸਰਕਾਰ

ਵੱਲੋਂ 25-25 ਏਕੜ ਜਗ੍ਹਾ ਵਿਚ ਗਊਸ਼ਾਲਾ ਬਣਾਉਣ ਦਾ ਫੈਸਲਾ ਲਿਆ ਗਿਆ ਹੈ, ਲੇਕਿਨ ਮੈਂ ਸਮਝਦਾ ਹਾਂ ਕਿ ਜ਼ਿਲ੍ਹੇ ਵਿੱਚ ਇੱਕ ਗਊਸ਼ਾਲਾ ਬਣਨ ਨਾਲ ਇਸ ਸਮੱਸਿਆ ਦਾ ਹੱਲ ਨਹੀਂ ਨਿਕਲਣਾ। ਜਿਹੜੀਆਂ ਸਮਾਜ ਸੇਵੀ ਸੰਸਥਾਵਾਂ ਵੱਡੀ ਗਿਣਤੀ ਵਿੱਚ ਗਊਸ਼ਾਲਾਵਾਂ ਚਲਾ ਰਹੀਆਂ ਹਨ, ਪੰਜਾਬ ਸਰਕਾਰ ਨੇ ਉਨ੍ਹਾਂ ਨੂੰ ਮੁਫ਼ਤ ਬਿਜਲੀ ਦੇਣ ਦਾ ਫੈਸਲਾ ਕੀਤਾ ਹੈ, ਇਸ ਦੀ ਮੈਂ ਸ਼ਲਾਘਾ ਕਰਦਾ ਹਾਂ। ਇੱਥੇ ਮੈਂ ਇਹ ਬੇਨਤੀ ਕਰਦਾ ਹਾਂ ਕਿ ਧਾਰਮਿਕ ਅਸਥਾਨ ਭਾਵੇਂ ਗੁਰਦੁਆਰਾ ਸਾਹਿਬਾਨ ਹਨ ਜਾਂ ਮੰਦਿਰ ਸਾਹਿਬਾਨ ਅਤੇ ਹੋਰ ਧਾਰਮਿਕ ਸੰਸਥਾਵਾਂ ਤੇ ਜੋ ਰੈਂਟ ਕੰਟਰੋਲ ਐਕਟ ਲਾਗੂ ਕੀਤਾ ਗਿਆ ਹੈ, ਉਸੇ ਅਨੁਸਾਰ ਇਨ੍ਹਾਂ ਗਊਸ਼ਾਲਾਵਾਂ ਨੂੰ ਵੀ ਰੈਂਟ ਕੰਟਰੋਲ ਐਕਟ ਤੋਂ ਬਾਹਰ ਕੀਤਾ ਜਾਵੇ ਤਾਂ ਕਿ ਉਨ੍ਹਾਂ ਨੇ ਆਪਣੀ ਜਿਹੜੀ ਕਮਰਸ਼ੀਅਲ ਪ੍ਰਾਪਰਟੀ ਕਿਰਾਏ ਤੇ ਦਿੱਤੀ ਹੋਈ ਹੈ, ਉਸ ਨਾਲ ਆਮਦਨ ਦਾ ਸਰੋਤ ਵੱਧ ਸਕੇ। ਇਸ ਨਾਲ ਸਰਕਾਰ ਤੇ ਵਿੱਤੀ ਬੋਝ ਨਹੀਂ ਪਵੇਗਾ ਅਤੇ ਜਿਹੜੀਆਂ ਸਮਾਜ ਸੇਵੀ ਸੰਸਥਾਵਾਂ ਵੱਲੋਂ ਗਊਸ਼ਾਲਾਵਾਂ ਚਲਾਈਆਂ ਜਾ ਰਹੀਆਂ ਹਨ, ਉਨ੍ਹਾਂ ਨੂੰ ਬਹੁਤ ਵੱਡੀ ਮਦਦ ਹੋਵੇਗੀ।

ਡਿਪਟੀ ਸਪੀਕਰ ਸਾਹਿਬ, ਮੈਂ ਸੇਖੋਂ ਸਾਹਿਬ ਨੂੰ ਵੀ ਬੇਨਤੀ ਕਰਦਾ ਹਾਂ ਕਿ ਕਾਕੜਾ-ਭਲਵਾਨ ਰੋਡ ਤੇ ਪਿੱਛੇ ਜਿਹੇ ਤੁਸੀਂ ਉਥੇ ਸੱਤ ਕਿਲੋਮੀਟਰ ਸੜਕ ਬਣਾ ਦਿੱਤੀ ਸੀ ਉਹ ਸੜਕ ਹੁਣ ਤੁਸੀਂ ਨਾਬਾਰਡ ਵਿੱਚ ਪਾਸ ਕੀਤੀ ਹੈ ਤੇ ਉਸ ਦਾ ਕੰਮ ਛੇਤੀ ਹੀ ਚੱਲਣ ਦੀ ਸੰਭਾਵਨਾ ਹੈ ਲੇਕਿਨ ਉਸ ਸੱਤ ਕਿਲੋਮੀਟਰ ਵਿੱਚ ਭਾਵੇਂ ਪੈਚ ਵਰਕ ਹੀ ਕਰ ਦਿਓ, ਮੈਂ ਨਹੀਂ ਕਹਿੰਦਾ ਕਿ ਰਿਪੇਅਰ ਕਰਵਾਓ, ਵੀਹ-ਪੰਜਾਹ ਲੱਖ ਦਾ ਕੰਮ ਹੈ। ਦੂਜਾ, ਸਰਹਿੰਦ ਚੋਅ ਜਿਹੜਾ ਹੈ, ਮੈਂ ਸੇਖੋਂ ਸਾਹਿਬ ਤੁਹਾਨੂੰ ਆਪ ਉਥੇ ਨਾਲ ਲੈ ਕੇ ਜਾਣਾ ਚਾਹੁੰਦਾ ਹਾਂ, ਜਿਸ ਦਿਨ ਉਥੇ ਕੋਈ ਹਾਦਸਾ ਵਾਪਰ ਗਿਆ, ਕੋਈ ਜਾਨੀ ਨੁਕਸਾਨ ਹੋ ਗਿਆ, ਫਿਰ ਹੱਥ ਕੁਝ ਨਹੀਂ ਆਉਣਾ। ਮੇਰੀ ਮੁੱਖ ਮੰਤਰੀ ਸਾਹਿਬ ਨੂੰ, ਡਿਪਟੀ ਮੁੱਖ ਮੰਤਰੀ ਸਾਹਿਬ, ਮੰਤਰੀ ਜੀ ਅਤੇ ਵਿੱਤ ਮੰਤਰੀ ਸਾਹਿਬ ਨੂੰ ਬੇਨਤੀ ਹੈ, ਸਾਰੇ ਸਦਨ ਨੂੰ ਬੇਨਤੀ ਹੈ ਕਿ ਉਹ ਪੁਲ ਬਹੁਤ ਜ਼ਰੂਰੀ ਹੈ। ਭਾਵੇਂ ਤੁਸੀਂ ਆਪ ਜਾ ਕੇ ਵਿਜ਼ਟ ਕਰ ਆਓ। ਇਸ ਲਈ ਇਸ ਨੂੰ ਵੀ ਬਣਾਉਣ ਦੀ ਕਿਰਪਾਲਤਾ ਕੀਤੀ ਜਾਵੇ।

ਅੰਤ ਵਿੱਚ ਮੈਂ ਪੰਜਾਬ ਦੇ ਵਿੱਤ ਮੰਤਰੀ, ਸਰਦਾਰ ਪਰਮਿੰਦਰ ਸਿੰਘ ਜੀ ਢੀਂਡਸਾ ਵੱਲੋਂ ਜੋ ਬਜਟ ਪੇਸ਼ ਕੀਤਾ ਗਿਆ ਹੈ, ਉਸ ਦੀ ਸ਼ਲਾਘਾ ਕਰਦਾ ਹਾਂ ਅਤੇ ਸਦਨ ਨੂੰ ਬੇਨਤੀ ਕਰਦਾ ਹਾਂ ਕਿ ਇਸ ਤਰ੍ਹਾਂ ਦਾ ਬਹੁਪੱਖੀ ਤੇ ਪੰਜਾਬ ਦੇ

ਭਵਿੱਖ ਨੂੰ ਦੇਖਦੇ ਹੋਏ ਜੋ ਬਜਟ ਪੇਸ਼ ਕੀਤਾ ਗਿਆ ਹੈ, ਇਹ ਆਪਣੇ ਆਪ ਵਿੱਚ ਇਤਿਹਾਸਕ ਹੈ। ਇਨ੍ਹਾਂ ਤਜਵੀਜ਼ਾਂ ਨੂੰ ਸਰਬਸੰਮਤੀ ਨਾਲ ਪ੍ਰਵਾਨ ਕੀਤਾ ਜਾਵੇ। ਬਹੁਤ ਬਹੁਤ ਧੰਨਵਾਦ।

**ਸਰਦਾਰ ਇਕਬਾਲ ਸਿੰਘ ਝੂੰਦਾਂ (ਅਮਰਗੜ੍ਹ) :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਤੁਸੀਂ ਮੈਨੂੰ ਮਾਨਯੋਗ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਜੀ ਬਾਦਲ, ਡਿਪਟੀ ਮੁੱਖ ਮੰਤਰੀ, ਸਰਦਾਰ ਸੁਖਬੀਰ ਸਿੰਘ ਜੀ ਬਾਦਲ ਸਾਹਿਬ ਦੀ ਸਰਕਾਰ ਦੇ ਮਾਨਯੋਗ ਖਜ਼ਾਨਾ ਮੰਤਰੀ, ਸਰਦਾਰ ਪਰਮਿੰਦਰ ਸਿੰਘ ਜੀ ਢੀਂਡਸਾ ਵੱਲੋਂ ਪੇਸ਼ ਕੀਤੇ ਸਾਲ 2016-17 ਦੇ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਾਨੂੰ ਇਸ ਗੱਲ ਦੀ ਖੁਸ਼ੀ ਅਤੇ ਮਾਣ ਹੈ ਕਿ ਇਸ ਬਜਟ ਵਿੱਚ ਪੰਜਾਬ ਦੇ ਲੋਕਾਂ ਦੀ ਆਰਥਿਕਤਾ ਦੀ ਗੱਲ ਹੈ, ਸਾਡੀਆਂ ਧਾਰਮਿਕ ਭਾਵਨਾਵਾਂ ਦੀ ਗੱਲ ਹੈ, ਸਾਡੀ ਸੱਭਿਆਚਾਰਕ ਪਛਾਣ ਨੂੰ ਬਰਕਰਾਰ ਰੱਖਣ ਦੀ ਗੱਲ ਹੈ ਅਤੇ ਸਾਡੇ ਭਾਈਚਾਰੇ ਦੀ ਗੱਲ ਹੈ। ਕਹਿਣ ਦਾ ਭਾਵ ਹਰ ਖੇਤਰ ਨੂੰ ਛੋਹਿਆ ਗਿਆ ਹੈ ਅਤੇ ਹਰ ਵਰਗ ਦੇ ਲੋਕਾਂ ਦੇ ਹੱਕਾਂ ਦਾ ਧਿਆਨ ਰੱਖਦਿਆਂ, ਉਨ੍ਹਾਂ ਦੀਆਂ ਮੁਸ਼ਕਲਾਂ ਦਾ ਧਿਆਨ ਰੱਖਦਿਆਂ ਪੰਜਾਬ ਦੇ ਲੋਕਾਂ ਤੇ ਬਿਨਾਂ ਕੋਈ ਟੈਕਸ ਲਗਾਏ ਜਾਂ ਕੋਈ ਬੋਝ ਪਾਏ, ਹਰ ਵਰਗ ਨੂੰ ਰਿਆਇਤਾਂ ਦਿੱਤੀਆਂ ਗਈਆਂ ਹਨ। ਮੈਂ ਸਮਝਦਾ ਹਾਂ ਕਿ ਇਹ ਬਜਟ ਲੋਕਪੱਖੀ ਅਤੇ ਲੋਕਾਂ ਦੀਆਂ ਭਾਵਨਾਵਾਂ ਨੂੰ ਦੇਖਦੇ ਹੋਏ ਪੇਸ਼ ਕੀਤਾ ਗਿਆ ਹੈ। ਸੋ, ਮੈਂ ਸਮਝਦਾ ਹਾਂ ਕਿ ਇਸ ਦੀ ਜਿੰਨੀ ਤਾਰੀਫ਼ ਕੀਤੀ ਜਾਵੇ, ਥੋੜ੍ਹੀ ਹੈ। ਮੈਂ 2-3 ਮੁੱਖ ਵਿਸ਼ਿਆਂ ਤੇ ਆਪਣੇ ਸੁਝਾਅ ਪੇਸ਼ ਕਰਨਾ ਚਾਹੁੰਦਾ ਹਾਂ। ਇਸ ਲਈ ਮੈਂ ਮਾਨਯੋਗ ਵਿੱਤ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਉਹ ਮਿਹਰਬਾਨੀ ਕਰਕੇ ਨੋਟ ਕਰ ਲੈਣ। ਸਭ ਤੋਂ ਪਹਿਲਾਂ ਮੈਂ ਸਾਰਿਆਂ ਨੂੰ ਵਧਾਈ ਦਿੰਦਾ ਹਾਂ ਕਿ ਸਾਡੇ ਮੁੱਖ ਮੰਤਰੀ ਕਿਸਾਨਾਂ ਦੇ ਹਿਤੈਸ਼ੀ ਹੀ ਨਹੀਂ ਗਿਣੇ ਜਾਂਦੇ ਸਗੋਂ ਕਿਸਾਨਾਂ ਦੇ ਮਸੀਹਾ ਵੀ ਗਿਣੇ ਜਾਂਦੇ ਹਨ। ਉਨ੍ਹਾਂ ਨੂੰ ਆਪਣੀ ਸਾਰੀ ਜ਼ਿੰਦਗੀ ਪੰਜਾਬ ਦੇ ਕਿਸਾਨਾਂ ਦੇ ਹੱਕਾਂ ਲਈ ਲੜਦਿਆਂ, ਜੇਲ੍ਹ ਯਾਤਰਾ ਕਰਦਿਆਂ ਸੰਘਰਸ਼ ਕਰਨੇ ਪਏ ਅਤੇ ਹੁਣ ਐਸ.ਵਾਈ.ਐਲ. ਦਾ ਜਿਹੜਾ ਦੁਖਾਂਤ ਚੱਲ ਰਿਹਾ ਹੈ, ਕਹਿਣ ਦਾ ਭਾਵ ਕਿ ਹਰ ਥਾਂ ਆਪਣੇ ਵੱਡੇ ਤੋਂ ਵੱਡੇ ਹਿਤ ਨੂੰ ਕੁਰਬਾਨ ਕਰਕੇ ਲੜਾਈਆਂ ਲੜੀਆਂ ਹਨ। ਕਿਸਾਨੀ ਲਈ ਤੁਸੀਂ ਬਹੁਤ ਕੁਝ ਬਜਟ ਵਿੱਚ ਲੈ ਕੇ ਆਏ ਹੋ। ਜਿਵੇਂ ਗਰਗ ਸਾਹਿਬ ਨੇ ਬੀਮਾ ਯੋਜਨਾ ਸਬੰਧੀ ਜ਼ਿਕਰ ਕੀਤਾ ਹੈ, ਮੈਂ ਉਸ ਨੂੰ ਦੁਬਾਰਾ ਰਿਪੀਟ ਨਹੀਂ ਕਰਦਾ। ਇਹ ਬੜਾ ਵਧੀਆ ਸਟੈੱਪ ਹੈ, ਇਹ ਬਾਦਲ ਸਾਹਿਬ ਦੀ ਸੋਚ ਸੀ ਕਿ ਫਾਰਮਰਜ਼

[ ਸਰਦਾਰ ਇਕਬਾਲ ਸਿੰਘ ਝੂੰਦਾਂ ]

ਪ੍ਰੋਵੀਡੈਂਟ ਫੰਡ, ਪੈਨਸ਼ਨ ਸਕੀਮ ਲਾਗੂ ਕਰਨ ਦੀ ਯੋਜਨਾ ਬਣੀ ਹੈ। ਇਸ ਦੇ ਨਾਲ ਨਾਲ ਕਿਸਾਨਾਂ ਲਈ ਮੋਹਾਲੀ ਵਿਖੇ ਵਿਕਾਸ ਚੈਂਬਰ ਬਣਾਇਆ ਜਾ ਰਿਹਾ ਹੈ। ਇਸ ਵਿੱਚ ਚੰਗੇ ਕਿਸਾਨਾਂ ਨੂੰ ਸ਼ਾਮਿਲ ਕਰਕੇ ਕਿਸਾਨਾਂ ਲਈ ਇੱਕ ਪਲੇਟਫਾਰਮ ਬਣਾਇਆ ਜਾਵੇ, ਜਿਥੋਂ ਕਿਸਾਨਾਂ ਦੀ ਅਵਾਜ਼ ਸਮੁੱਚੇ ਹਿੰਦੁਸਤਾਨ ਦੇ ਪੱਧਰ ਤੇ, ਪੰਜਾਬ ਦੇ ਪੱਧਰ ਤੇ, ਸਰਕਾਰਾਂ ਦੇ ਪੱਧਰ ਤੇ ਬੁਲੰਦ ਹੋਵੇ। ਇਹ ਬਹੁਤ ਅੱਛਾ ਉਪਰਾਲਾ ਕੀਤਾ ਹੈ ਅਤੇ ਇਸ ਲਈ ਸਰਕਾਰ ਨੇ 20 ਕਰੋੜ ਰੁਪਏ ਦਾ ਫੰਡ ਵੀ ਰੱਖਿਆ ਹੈ।

ਕਿਸਾਨੀ ਦੇ ਨਾਲ ਨਾਲ ਕੋਈ ਹੋਰ ਕੰਮ ਕਰਨ ਲਈ ਦੂਜੇ ਕਿੱਤਿਆਂ ਵਿੱਚ ਕੁਝ ਰਿਆਇਤਾਂ ਦਿੱਤੀਆਂ ਹਨ ਜਿਵੇਂ ਮੱਖੀ ਪਾਲਣ ਲਈ, ਪਸ਼ੂ ਪਾਲਣ ਆਦਿ ਲਈ ਸਾਜੋ-ਸਮਾਨ ਤੋਂ ਵੈਟ ਮੁਆਫ਼ ਕੀਤਾ ਹੈ। ਉਸ ਦੇ ਲਈ ਮੈਂ ਸਰਕਾਰ ਦਾ ਧੰਨਵਾਦ ਕਰਦਾ ਹਾਂ। 2.5 ਏਕੜ ਤੋਂ ਘੱਟ ਜ਼ਮੀਨ ਵਾਲੇ ਕਿਸਾਨਾਂ ਨੂੰ ਪਹਿਲ ਦੇ ਅਧਾਰ ਤੇ ਕੁਨੈਕਸ਼ਨ ਜਾਰੀ ਕੀਤੇ ਜਾਣੇ ਹਨ। ਇਸ ਦੇ ਨਾਲ ਹੀ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਲਈ 315 ਕਰੋੜ ਰੁਪਏ ਦੀ ਰਾਸ਼ੀ ਰੱਖੀ ਹੈ। ਇਸ ਸਬੰਧੀ ਮੈਂ ਤੁਹਾਨੂੰ ਜ਼ਰੂਰੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਹਰ ਸਾਲ ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਲਈ ਬਹੁਤ ਰਾਸ਼ੀ ਵਧਾ ਰਹੀ ਹੈ ਪ੍ਰੰਤੂ ਜੇ ਅਸੀਂ ਫ਼ਸਲੀ ਵਿਭਿੰਨਤਾ ਦੀ ਗੱਲ ਕਰੀਏ, ਸਾਡੇ ਪੰਜਾਬ ਦੀ ਜੋ ਅੱਜ ਐਗਰੀਕਲਚਰ ਦੀ ਸਥਿਤੀ ਹੈ, ਉਸ ਦੀ ਗੱਲ ਕਰੀਏ ਤਾਂ ਮੇਰਾ ਖਿਆਲ ਹੈ ਉਸ ਪਾਸੇ ਕਿਸੇ ਕਿਸਮ ਦਾ ਕੋਈ ਵੱਡਾ ਯੋਗਦਾਨ ਜਾਂ ਵੱਡੀ ਰਿਸਰਚ ਪੀ.ਏ.ਯੂ. ਸਾਡੇ ਸਾਹਮਣੇ ਨਹੀਂ ਲਿਆ ਸਕੀ, ਜਿਸ ਨਾਲ ਅਸੀਂ ਪੰਜਾਬ ਨੂੰ ਖੇਤੀਬਾੜੀ ਦੇ ਖੇਤਰ ਵਿੱਚ ਨਵੀਂ ਦਿਸ਼ਾ ਦੇ ਸਕੀਏ। ਸਾਡੀ ਜ਼ਮੀਨ ਦਾ ਪਾਣੀ ਥੱਲੇ ਜਾ ਰਿਹਾ ਹੈ ਇਸ ਵਾਸਤੇ ਫ਼ਸਲੀ ਵਿਭਿੰਨਤਾ ਲਿਆਉਣ ਲਈ ਜਾਂ ਕਿਸੇ ਪਾਸਿਓਂ ਖੇਤੀਬਾੜੀ ਨੂੰ ਵਿਕਸਤ ਕਰਨ ਵਿੱਚ ਜੋ ਇੱਕ ਤਰ੍ਹਾਂ ਦਾ ਖਲਾਅ ਪੈਦਾ ਹੋ ਰਿਹਾ ਹੈ, ਉਸ ਤੋਂ ਬਚਣ ਦੀ ਲੋੜ ਹੈ। ਇਸ ਸਥਿਤੀ ਬਾਰੇ ਮਾਹਿਰਾਂ ਤੋਂ ਜਲਦੀ ਤੋਂ ਜਲਦੀ ਚੰਗੇ ਰਿਜ਼ਲਟ ਹਾਸਲ ਕੀਤੇ ਜਾਣ। ਫੰਡ ਭਾਵੇਂ ਹੋਰ ਵਧਾ ਦਿੱਤੇ ਜਾਣ ਪਰ ਰਿਜ਼ਲਟ ਵੀ ਸਾਰਥਿਕ ਹੋਣੇ ਜ਼ਰੂਰੀ ਹਨ।

ਡਿਪਟੀ ਸਪੀਕਰ ਸਾਹਿਬ, ਵਿੱਤ ਮੰਤਰੀ ਜੀ ਨੇ ਬਾਗਬਾਨੀ ਲਈ 80 ਕਰੋੜ ਅਤੇ ਬਾਗਬਾਨੀ ਦੀ ਤਰੱਕੀ ਲਈ ਹੋਰ 33 ਕਰੋੜ ਰੁਪਏ ਰੱਖੇ ਹਨ ਪਰ ਇਸ ਗੱਲ ਨੂੰ ਯਕੀਨੀ ਬਣਾਇਆ ਜਾਵੇ ਕਿ ਇੱਕ ਸਾਲ ਵਿੱਚ ਹੋਰ ਕਿੰਨੇ

ਕਿਸਾਨ ਬਾਗਬਾਨੀ ਦੇ ਖੇਤਰ ਵਿੱਚ ਆ ਰਹੇ ਹਨ ਅਤੇ ਇਸ ਦੇ ਨਾਲ ਹੀ ਬਾਗਬਾਨੀ ਵਿੱਚ ਕਿੰਨਾ ਕੁ ਸੁਧਾਰ ਹੋ ਰਿਹਾ ਹੈ। ਇਸ ਦੇ ਰਿਜ਼ਲਟ ਜ਼ਰੂਰ ਦੇਖੇ ਜਾਣ, ਮੇਰੀ ਇਹ ਬੇਨਤੀ ਹੈ।

ਇਨ੍ਹਾਂ ਨੇ ਕਿਸਾਨ ਦੀ ਮੌਤ ਜਾਂ ਅਪੰਗਤਾ ਦੀ ਸੂਰਤ ਵਿੱਚ ਬੀਮਾ ਯੋਜਨਾ ਰੱਖੀ ਹੈ ਪਰ ਉਨ੍ਹਾਂ ਨਾਲ ਸਭ ਤੋਂ ਵੱਡਾ ਦੁਖਾਂਤ ਜਿਹੜਾ ਵਾਪਰ ਰਿਹਾ ਹੈ, ਕਰਜ਼ੇ ਕਾਰਨ ਕਿਸਾਨ ਖੁਦਕੁਸ਼ੀਆਂ ਕਰ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਦੋ ਤਰ੍ਹਾਂ ਦੇ ਕਿਸਾਨ ਖੁਦਕੁਸ਼ੀਆਂ ਕਰ ਰਹੇ ਹਨ, ਇੱਕ ਤਾਂ ਜਿਹੜਾ ਛੋਟਾ ਕਿਸਾਨ ਹੈ, ਜਿਸ ਦੀ ਹੋਲਡਿੰਗ ਬਹੁਤ ਘੱਟ ਹੈ ਅਤੇ ਦੂਜਾ ਕਿਸਾਨ ਉਹ ਜਿਹੜਾ ਠੇਕੇ ਤੇ ਜ਼ਮੀਨ ਲੈ ਕੇ ਖੇਤੀ ਕਰਦਾ ਹੈ। ਕਈ ਕਿਸਾਨ ਅਜਿਹੇ ਹੁੰਦੇ ਹਨ, ਜਿਨ੍ਹਾਂ ਨੇ ਜ਼ਮੀਨ ਦਾ 50-50 ਹਜ਼ਾਰ ਰੁਪਿਆ ਠੇਕਾ ਦਿੱਤਾ ਹੁੰਦਾ ਹੈ। ਗੜ੍ਹੇਮਾਰੀ, ਹੜ੍ਹਾਂ ਆਦਿ ਨਾਲ ਜਦੋਂ ਇਨ੍ਹਾਂ ਕਿਸਾਨਾਂ ਦੀ ਫ਼ਸਲ ਮਰ ਜਾਂਦੀ ਹੈ ਜਾਂ ਅੱਗ ਨਾਲ ਸੜ੍ਹ ਜਾਂਦੀ ਹੈ ਤਾਂ ਨਾ ਉਨ੍ਹਾਂ ਨੂੰ ਕੋਈ ਆੜ੍ਹਤੀਆ ਪੈਸਾ ਦਿੰਦਾ ਹੈ ਅਤੇ ਨਾ ਉਨ੍ਹਾਂ ਕੋਲ ਇਨਕਮ ਦਾ ਕੋਈ ਹੋਰ ਸੋਰਸ ਹੁੰਦਾ ਹੈ। ਉਸ ਸੂਰਤ ਵਿੱਚ ਉਨ੍ਹਾਂ ਕੋਲ ਖੁਦਕੁਸ਼ੀ ਤੋਂ ਇਲਾਵਾ ਕੋਈ ਚਾਰਾ ਨਹੀਂ ਰਹਿ ਜਾਂਦਾ। ਮੇਰੀ ਬੇਨਤੀ ਹੈ ਕਿ ਜੇ ਤੁਸੀਂ ਅਜਿਹੇ ਦੁਖਾਂਤ ਲੰਘਣ ਵਾਲੇ ਕਿਸਾਨ ਲਈ ਸਕੀਮ ਲਿਆਂਦੀ ਹੈ ਤਾਂ ਇਸ ਦੇ ਨਾਲ ਨਾਲ ਗੜ੍ਹੇਮਾਰੀ, ਹੜ੍ਹਾਂ ਜਾਂ ਅੱਗ ਨਾਲ ਮਾਰੀ ਜਾਣ ਵਾਲੀ ਕਿਸਾਨ ਦੀ ਫ਼ਸਲ ਦੇ 100% ਮੁਆਵਜ਼ੇ ਦਾ ਪ੍ਰਬੰਧ ਵੀ ਕਰੋ। ਚਾਹੇ ਥੋੜ੍ਹਾ-ਬਹੁਤਾ ਹੀ ਹੋਵੇ, 0.1% ਜਾਂ 0.2% ਖੇਤੀ ਤੇ ਸੈੱਸ ਲਗਾ ਕੇ ਭਾਵੇਂ ਸਾਰੇ ਕਿਸਾਨਾਂ ਤੋਂ ਰਿਕਵਰ ਕਰਕੇ ਇਕੱਠਾ ਹੋ ਜਾਵੇ ਤਾਂ ਕਿਸਾਨ ਕੁਦਰਤੀ ਆਫ਼ਤ ਕਾਰਨ ਹੋਏ ਨੁਕਸਾਨ ਨਾਲ ਨਾ ਮਰਨ। ਸਾਰੇ ਪੰਜਾਬ ਦੇ ਕਿਸਾਨਾਂ ਦੇ ਸੌ ਵਿਚੋਂ ਪੰਜ ਪੈਸੇ ਕੱਟ ਕੇ ਪ੍ਰਭਾਵਿਤ ਕਿਸਾਨਾਂ ਨੂੰ 100% ਮੁਆਵਜ਼ਾ ਦਿੱਤਾ ਜਾਵੇ। ਇਸ ਤਰ੍ਹਾਂ ਗਰੀਬ ਕਿਸਾਨ ਬਚ ਸਕਦਾ ਹੈ। ਜਿਹੜੇ ਛੋਟੇ ਕਿਸਾਨ ਜਾਂ ਠੇਕੇ ਤੇ ਜ਼ਮੀਨਾਂ ਲੈ ਕੇ ਖੇਤੀ ਕਰਦੇ ਹਨ, ਫ਼ਸਲ ਮਰ ਜਾਣ ਦੀ ਸੂਰਤ ਵਿੱਚ ਉਨ੍ਹਾਂ ਕੋਲ ਆਪਣੀ ਜੀਵਨ ਲੀਲਾ ਸਮਾਪਤ ਕਰਨ ਤੋਂ ਇਲਾਵਾ ਕੋਈ ਹੋਰ ਚਾਰਾ ਨਹੀਂ ਰਹਿ ਜਾਂਦਾ। ਇਹ ਪੰਜਾਬ ਦਾ ਬਹੁਤ ਵੱਡਾ ਦੁਖਾਂਤ ਹੈ ਅਤੇ ਮੈਂ ਸਮਝਦਾ ਹਾਂ ਕਿ ਇਸ ਬਾਰੇ ਜ਼ਰੂਰ ਕੋਈ ਪ੍ਰਾਵਧਾਨ ਕਰਨ ਦਾ ਯਤਨ ਕੀਤਾ ਜਾਵੇ।

ਡਿਪਟੀ ਸਪੀਕਰ ਸਾਹਿਬ, ਜਿਹੜੀਆਂ ਸਾਡੀਆਂ ਕੋਆਪ੍ਰੇਟਿਵ ਸੁਸਾਇਟੀਆਂ ਘਾਟੇ ਵਿੱਚ ਚੱਲ ਰਹੀਆਂ ਹਨ, ਇਸ ਨਾਲ ਉਨ੍ਹਾਂ ਦੇ ਕੰਮ-ਕਾਰ

[ ਸਰਦਾਰ ਇਕਬਾਲ ਸਿੰਘ ਝੂੰਦਾਂ ]

ਤੇ ਵੀ ਬਹੁਤ ਭੈੜਾ ਪ੍ਰਭਾਵ ਪੈ ਰਿਹਾ ਹੈ। ਅਜਿਹੀਆਂ ਕੋਆਪ੍ਰੇਟਿਵ ਸੁਸਾਇਟੀਆਂ ਨੂੰ ਨਫ਼ੇ ਵਿੱਚ ਲਿਆਉਣ ਲਈ ਜਾਂ ਤਾਂ ਉਨ੍ਹਾਂ ਨੂੰ ਦੂਜੀਆਂ ਸੁਸਾਇਟੀਆਂ ਵਿੱਚ ਮਰਜ਼ ਕੀਤਾ ਜਾਵੇ ਜਾਂ ਉਨ੍ਹਾਂ ਦਾ ਘਾਟਾ ਸਰਕਾਰ ਵੱਲੋਂ ਬਰਦਾਸ਼ਤ ਕਰਕੇ ਮੁੜ ਖੜ੍ਹਾ ਕੀਤਾ ਜਾਵੇ ਤਾਂ ਕਿ ਗਰੀਬ ਲੋਕ ਜਾਂ ਗਰੀਬ ਕਿਸਾਨ ਉਨ੍ਹਾਂ ਤੋਂ ਲਾਭ ਉਠਾ ਸਕਣ। ਸੋ, ਜਿਹੜੀਆਂ ਸਕੀਮਾਂ ਵਿੱਤ ਮੰਤਰੀ ਜੀ ਖੇਤੀ ਖੇਤਰ ਵਾਸਤੇ ਲਿਆਏ ਹਨ, ਮੈਂ ਉਨ੍ਹਾਂ ਦੀ ਸ਼ਲਾਘਾ ਕਰਦਾ ਹਾਂ ਅਤੇ ਆਸ ਕਰਦਾ ਹਾਂ ਕਿ ਜੋ ਪੰਜਾਬ ਦੇ ਦੁਖਾਂਤ ਹਨ, ਜਿਨ੍ਹਾਂ ਨੂੰ ਮੈਂ ਅਸਲ ਵਿੱਚ ਜ਼ਮੀਨੀ ਹਕੀਕਤ ਤੇ ਦੇਖਿਆ ਹੈ, ਉਨ੍ਹਾਂ ਸਬੰਧੀ ਸੁਝਾਅ ਤੁਹਾਡੇ ਧਿਆਨ ਵਿੱਚ ਲਿਆਂਦੇ ਹਨ, ਇਨ੍ਹਾਂ ਤੇ ਸਰਕਾਰ ਜ਼ਰੂਰ ਗੌਰ ਕਰੇਗੀ।

ਵਿੱਦਿਆ ਦੇ ਖੇਤਰ ਵਿੱਚ ਕੀਤੇ ਗਏ ਕੰਮਾਂ ਲਈ ਮੈਂ ਚੀਮਾ ਸਾਹਿਬ ਨੂੰ ਵਧਾਈ ਦਿੰਦਾ ਹਾਂ। ਭਾਵੇਂ ਪਿਛਲੇ 9 ਸਾਲ ਤੋਂ ਹੀ ਸਾਡੀ ਸਰਕਾਰ ਦੇ ਸਮੇਂ ਤੋਂ ਵਿੱਦਿਆ ਦੇ ਖੇਤਰ ਵਿੱਚ ਬਹੁਤ ਸੁਧਾਰ ਹੋਇਆ ਹੈ ਪਰ ਚੀਮਾ ਜੀ ਨੇ ਜਿਸ ਸਮੇਂ ਤੋਂ ਇਹ ਕਾਰਜਕਾਲ ਸੰਭਾਲਿਆ ਹੈ, ਇਨ੍ਹਾਂ ਦੇ ਸਮੇਂ ਵਿੱਚ ਸਾਨੂੰ ਹੋਰ ਵੀ ਚੰਗੇ ਨਤੀਜੇ ਵੇਖਣ ਨੂੰ ਮਿਲੇ ਹਨ। ਇਨ੍ਹਾਂ ਨੇ 400 ਸਕੂਲ ਮਿਡਲ ਤੋਂ ਹਾਈ ਅਤੇ ਨਾਲ ਹੀ 400 ਸਕੂਲ ਹਾਈ ਤੋਂ +2 ਅੱਪਗਰੇਡ ਕਰਨ ਦਾ ਫੈਸਲਾ ਕੀਤਾ ਹੈ। ਇਸ ਬਾਰੇ ਮੇਰੀ ਬੇਨਤੀ ਹੈ ਕਿ ਕੁਝ ਅਜਿਹੇ ਵੀ ਸਕੂਲ ਹਨ ਜਿਹੜੇ ਪ੍ਰਾਇਮਰੀ ਤੋਂ ਮਿਡਲ ਅਪਗ੍ਰੇਡ ਹੋਣ ਦੀ ਯੋਗਤਾ ਰੱਖਦੇ ਹਨ। ਚਾਹੇ ਅਜਿਹੇ ਸਕੂਲ ਥੋੜ੍ਹੇ ਹਨ ਪਰ ਉਨ੍ਹਾਂ ਨੂੰ ਵੀ ਇਸ ਵਿਚ ਸ਼ਾਮਲ ਕਰ ਲੈਣਾ ਚਾਹੀਦਾ ਹੈ ਕਿਉਂਕਿ ਕਈ ਬਹੁਤ ਵੱਡੇ ਪਿੰਡ ਹਨ ਜਿਥੇ ਸਿਰਫ਼ ਪ੍ਰਾਇਮਰੀ ਸਕੂਲ ਹੀ ਚੱਲ ਰਹੇ ਹਨ। ਉਥੇ ਛੋਟੇ ਬੱਚੇ ਪੰਜਵੀਂ ਤੱਕ ਦੀ ਪੜ੍ਹਾਈ ਕਰਦੇ ਹਨ। ਉਨ੍ਹਾਂ ਬੱਚਿਆਂ ਨੂੰ ਇਸ ਤੋਂ ਇਲਾਵਾ ਹੋਰ ਕੋਈ ਸਹੂਲਤ ਉਪਲਬਧ ਨਹੀਂ ਹੈ। ਇਨ੍ਹਾਂ ਸਕੂਲਾਂ ਵਿੱਚ ਬੱਚਿਆਂ ਦੀ ਗਿਣਤੀ ਵੀ ਸਹੀ ਹੈ, ਇਸ ਲਈ ਇਸ ਪਾਸੇ ਵੀ ਜ਼ਰੂਰ ਕੰਮ ਕੀਤਾ ਜਾਣਾ ਚਾਹੀਦਾ ਹੈ। ਚਾਹੇ ਇਨ੍ਹਾਂ ਦਾ ਕੋਟਾ ਥੋੜ੍ਹਾ ਘੱਟ ਰੱਖ ਲਿਆ ਜਾਵੇ, ਜਿੱਥੇ ਬਹੁਤ ਨਸੈਸਰੀ ਲਗਦਾ ਹੈ, ਉਨ੍ਹਾਂ ਸਕੂਲਾਂ ਨੂੰ ਇਸ ਲਿਸਟ ਵਿਚ ਜ਼ਰੂਰ ਪਾਇਆ ਜਾਵੇ ਤਾਂ ਜੋ ਉਹ ਵੀ ਅੱਪਗਰੇਡ ਹੋ ਜਾਣ। ਇਸ ਦੇ ਨਾਲ ਨਾਲ ਹੀ ਸਰਕਾਰੀ ਸਕੂਲਾਂ ਦੀ ਵਿੱਦਿਆ ਨੂੰ ਬਿਤਹਰ ਬਣਾਉਣ ਲਈ ਬਹੁਤ ਵੱਡੀਆਂ ਗ੍ਰਾਂਟਾਂ ਦਿੱਤੀਆਂ ਗਈਆਂ ਹਨ, ਇਸ ਤਰ੍ਹਾਂ ਕਰਨ ਨਾਲ ਵਿੱਦਿਆ ਦੇ ਪੱਧਰ ਨੂੰ ਪ੍ਰਾਈਵੇਟ ਸਕੂਲਾਂ ਨਾਲੋਂ ਵੱਧ ਤਾਂ ਨਹੀਂ ਪਰ ਬਰਾਬਰ ਲਿਆਉਣ ਵਿਚ ਜ਼ਰੂਰ

ਕਾਮਯਾਬ ਹੋਏ ਹਨ। ਮੈਂ ਮੰਤਰੀ ਜੀ ਨੂੰ ਇਸ ਗੱਲ ਦੀ ਵੀ ਵਧਾਈ ਦੇਣੀ ਚਾਹੁੰਦਾ ਹਾਂ ਜਿਨ੍ਹਾਂ ਨੇ ਸਕੂਲਾਂ ਦਾ ਇੰਫ੍ਰਾਸਟ੍ਰਕਚਰ, ਬੁਨਿਆਦੀ ਢਾਂਚਾ, ਚਾਹੇ ਉਹ ਕਲਾਸ ਰੂਮਜ਼ ਹਨ ਜਾਂ ਸਕੂਲਾਂ ਦੀਆਂ ਚਾਰ ਦੀਵਾਰੀਆਂ ਹਨ, ਆਰਟ ਕਰਾਫਟ ਰੂਮਜ਼, ਲੈਬਜ਼ ਆਦਿ ਸਾਰਾ ਕੁਝ ਵਿਕਸਤ ਕੀਤਾ ਹੈ ਅਤੇ ਇਸ ਤਰ੍ਹਾਂ ਨਾਲ ਅੱਜ ਸਰਕਾਰੀ ਸਕੂਲਾਂ ਵਿੱਚ ਆਪਾਂ ਉਹ ਸਹੂਲਤਾਂ ਦੇਣ ਵਿਚ ਕਾਮਯਾਬ ਹੋਏ ਹਾਂ ਜਿਨ੍ਹਾਂ ਨਾਲ ਸਾਡੇ ਗਰੀਬ ਪਰਿਵਾਰਾਂ ਦੇ ਬੱਚੇ ਉੱਚੀਆਂ ਬੁਲੰਦੀਆਂ ਨੂੰ ਛੋਹ ਰਹੇ ਹਨ।

ਇਸ ਦੇ ਨਾਲ ਹੀ ਮੰਤਰੀ ਜੀ ਨੇ 80% ਤੋਂ ਵੱਧ ਨੰਬਰ ਲੈਣ ਵਾਲੇ ਬੱਚਿਆਂ ਲਈ ਸਕੂਲ ਸ਼ੁਰੂ ਕੀਤੇ ਹਨ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਇੱਕ ਬੇਮਿਸਾਲ ਸੇਵਾ ਸਾਡੇ ਗਰੀਬ ਸਮਾਜ ਦੀ ਤੁਸੀਂ ਕੀਤੀ ਹੈ ਜਿਸ ਨਾਲ ਅੱਜ ਉਹ ਬੱਚੇ ਕੰਪੀਟੀਸ਼ਨਾਂ ਵਿਚ ਬਹੁਤ ਵੱਡੀਆਂ ਮੱਲ੍ਹਾਂ ਮਾਰ ਰਹੇ ਹਨ ਅਤੇ ਪੰਜਾਬ ਦਾ, ਆਪਣੇ ਮਾਂ ਬਾਪ ਦਾ ਤੇ ਸਰਕਾਰੀ ਸਕੂਲਾਂ ਦਾ ਵੀ ਨਾਂ ਰੌਸ਼ਨ ਕਰ ਰਹੇ ਹਨ। ਇਹ ਸਰਕਾਰ ਦੀ ਬਹੁਤ ਵੱਡੀ ਪ੍ਰਾਪਤੀ ਹੈ। ਇਸ ਦੇ ਨਾਲ ਨਾਲ ਮੇਰਾ ਇੱਕ ਸੁਝਾਅ ਵੀ ਹੈ ਕਿ ਹਰ ਵਿਧਾਨ ਸਭਾ ਹਲਕੇ ਵਿੱਚ ਘੱਟੋ ਘੱਟ ਗਰਲਜ਼ ਵਾਸਤੇ ਛੇਵੀਂ ਤੋਂ ਲੈ ਕੇ 12ਵੀਂ ਤੱਕ ਸਕੂਲ ਜ਼ਰੂਰ ਖੋਲ੍ਹਿਆ ਜਾਵੇ। ਜਿਥੇ ਲੜਕੀਆਂ ਨੂੰ ਚੰਗੇ ਮਾਹੌਲ ਵਿਚ, ਚੰਗੇ ਵਾਤਾਵਰਣ ਵਿੱਚ ਵਿੱਦਿਆ ਹਾਸਲ ਹੋ ਸਕੇ। ਚਾਹੇ ਸਾਰੇ ਪੰਜਾਬ ਵਿੱਚ ਇਸ ਤਰ੍ਹਾਂ ਦੇ 100 ਸਕੂਲ ਹੀ ਖੋਲ੍ਹੇ ਜਾਣ ਪਰ ਇਹ ਜ਼ਰੂਰੀ ਹੈ ਅਤੇ ਮੈਂ ਸਮਝਦਾ ਹਾਂ ਕਿ ਜੇ ਤੁਸੀਂ ਇਸ ਪਾਸੇ ਵੀ ਧਿਆਨ ਦੇਵੋ ਤਾਂ ਇਸ ਦਾ ਨਤੀਜਾ ਬਹੁਤ ਚੰਗਾ ਹੋਵੇਗਾ।

ਡਿਪਟੀ ਸਪੀਕਰ ਸਾਹਿਬ, ਮੇਰੀ ਇੱਕ ਗੁਜ਼ਾਰਿਸ਼ ਹੋਰ ਹੈ। ਸਾਡੇ ਅਹਿਮਦਗੜ੍ਹ ਵਿੱਚ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਸਾਹਿਬ ਨੇ ਕਾਲਜ ਸਥਾਪਿਤ ਕੀਤਾ ਹੈ। ਇਸ ਵਾਸਤੇ ਮੈਂ ਉਨ੍ਹਾਂ ਦਾ ਤਹਿ ਦਿਲੋਂ ਧੰਨਵਾਦ ਕਰਦਾ ਹਾਂ। ਇਸ ਕਾਲਜ ਵਿੱਚ ਕਲਾਸਾਂ ਵੀ ਚੱਲ ਰਹੀਆਂ ਹਨ ਪਰ ਦੋ ਸਾਲ ਤੋਂ ਸਾਇੰਸ ਦੀਆਂ ਕਲਾਸਾਂ ਚਾਲੂ ਨਹੀਂ ਹੋਈਆਂ। ਇਸ ਲਈ ਬਿਲਡਿੰਗ ਬਣੀ ਵੀ ਹੋਈ ਹੈ ਅਤੇ ਲੈਬਜ਼ ਵੀ ਬਣੀਆਂ ਹੋਈਆਂ ਹਨ। ਰੱਖੜਾ ਸਾਹਿਬ ਬੈਠੇ ਨਹੀਂ ਹਨ, ਉਨ੍ਹਾਂ ਨੂੰ ਮਿਲ ਕੇ ਵੀ ਬੇਨਤੀ ਕਰਾਂਗੇ ਕਿ ਉਹ ਕਲਾਸਾਂ ਵੀ ਚਾਲੂ ਕੀਤੀਆਂ ਜਾਣ। ਸੋ, ਵਿੱਦਿਆ ਦੇ ਖੇਤਰ ਵਿੱਚ ਜੋ ਉਪਲਬਧੀਆਂ, ਜੋ ਪ੍ਰਾਪਤੀਆਂ ਸਾਡੀ ਸਰਕਾਰ ਨੇ ਕੀਤੀਆਂ ਹਨ ਅਤੇ ਬਜਟ ਵਿੱਚ ਲਿਆਂਦੀਆਂ ਹਨ, ਮੈਂ ਉਨ੍ਹਾਂ ਦੀ ਜਿੱਥੇ ਸ਼ਲਾਘਾ ਕਰਦਾ ਹਾਂ ਉਥੇ ਅਸੀਂ ਪੰਜਾਬੀ ਇਸ ਗੱਲ ਉਤੇ ਵੀ ਮਾਣ ਕਰ

[ ਸਰਦਾਰ ਇਕਬਾਲ ਸਿੰਘ ਝੂੰਦਾਂ ]

ਸਕਦੇ ਹਾਂ ਕਿ ਅੱਜ ਵਿੱਦਿਆ ਦੇ ਖੇਤਰ ਵਿੱਚ ਪੰਜਾਬ ਹਿੰਦੁਸਤਾਨ ਵਿੱਚ ਨੰਬਰ ਵੰਨ ਤੇ ਪਹੁੰਚਿਆ ਹੈ। ਅੱਜ ਸਾਡੀ ਸਰਕਾਰੀ ਵਿੱਦਿਆ ਬਹੁਤ ਹੀ ਉੱਚੀਆਂ ਬੁਲੰਦੀਆਂ ਨੂੰ ਛੋਹ ਰਹੀ ਹੈ। ਮੈਂ ਇਸ ਵਾਸਤੇ ਵਿੱਤ ਮੰਤਰੀ ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਤੁਸੀਂ ਸਿੱਖਿਆ ਦੇ ਲਈ ਬਹੁਤ ਕੁਝ ਇਸ ਬਜਟ ਵਿਚ ਲੈ ਕੇ ਆਏ ਹੋ ਅਤੇ ਇਸ ਨਾਲ ਸਿੱਖਿਆ ਹੋਰ ਉੱਚੀਆਂ ਬੁਲੰਦੀਆਂ ਨੂੰ ਛੋਹੇਗੀ।

ਇਸੇ ਤਰ੍ਹਾਂ ਹੀ ਸਿਹਤ ਸੇਵਾਵਾਂ ਦੇ ਖੇਤਰ ਵਿੱਚ ਸਾਡੀ ਸਰਕਾਰ ਨੇ ਬਹੁਤ ਯਤਨ ਕੀਤੇ ਹਨ। ਡਿਪਟੀ ਸਪੀਕਰ ਸਾਹਿਬ, ਸਾਡੇ ਪੰਜਾਬ ਦੀ ਇਹ ਬਹੁਤ ਵੱਡੀ ਤਰਾਸਦੀ ਹੈ ਕਿ ਇੱਥੇ ਕੈਂਸਰ ਬਹੁਤ ਫੈਲ ਰਿਹਾ ਹੈ। ਅਜਿਹਾ ਨਹੀਂ ਕਿ ਇਹ ਇਕੱਲੇ ਪੰਜਾਬ ਵਿਚ ਹੀ ਹੈ, ਸਾਰੇ ਸੰਸਾਰ ਵਿੱਚ ਹੀ ਅਜਿਹਾ ਹੋ ਰਿਹਾ ਹੈ। ਮੁੱਖ ਮੰਤਰੀ ਸਾਹਿਬ ਨੇ ਇਸ ਵੱਲ ਵੱਧ ਧਿਆਨ ਕੇਂਦਰਿਤ ਕਰਕੇ ਜਿਥੇ ਇਲਾਜ ਲਈ ਡੇਢ ਲੱਖ ਰੁਪਏ ਦੀ ਰਾਸ਼ੀ ਰੱਖੀ ਹੈ ਉਸ ਦੇ ਨਾਲ ਨਾਲ ਹੋਰ ਵੀ 100 ਕਰੋੜ ਰੁਪਿਆ ਵਿੱਤ ਮੰਤਰੀ ਜੀ ਨੇ ਰੱਖਿਆ ਹੈ ਤਾਂ ਕਿ ਇਸ ਨਾਲ ਗਰੀਬ ਲੋਕਾਂ ਨੂੰ ਸਹੂਲਤ ਮਿਲ ਸਕੇ। ਬਠਿੰਡਾ ਤੇ ਸੰਗਰੂਰ ਵਿਖੇ ਕੈਂਸਰ ਦੇ ਇੰਸਟੀਚਿਊਟ ਵੀ ਖੋਲ੍ਹੇ ਗਏ ਹਨ ਜਿਨ੍ਹਾਂ ਵਿੱਚ ਕੈਂਸਰ ਨਾਲ ਪੀੜਤ ਮਰੀਜ਼ਾਂ ਦਾ ਇਲਾਜ ਕੀਤਾ ਜਾਂਦਾ ਹੈ। ਮੈਂ ਸਮਝਦਾ ਹਾਂ ਕਿ ਇਹ ਸਾਰੇ ਹੀ ਬਹੁਤ ਸ਼ਲਾਘਾਯੋਗ ਕਦਮ ਹਨ । ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਕਿਤੇ ਡਾਕਟਰਾਂ ਦੀ ਕੋਈ ਕਮੀ ਹੈ, ਉਹ ਵੀ ਜ਼ਰੂਰ ਪੂਰੀ ਕੀਤੀ ਜਾਵੇ। ਇਸ ਵਿੱਚ ਅੱਗੇ ਨਾਲੋਂ ਕਾਫੀ ਸੁਧਾਰ ਹੈ ਪਰ ਫਿਰ ਵੀ ਜਿੱਥੇ ਕਿਤੇ ਕੋਈ ਘਾਟ ਨਜ਼ਰ ਆਉਂਦੀ ਹੈ, ਉਹ ਪੂਰੀ ਕੀਤੀ ਜਾਣੀ ਚਾਹੀਦੀ ਹੈ। ਐਜੂਕੇਸ਼ਨ ਤੇ ਹੈਲਥ ਦੋ ਅਜਿਹੇ ਖੇਤਰ ਹਨ ਜਿਹੜੇ ਹਰ ਸਰਕਾਰ ਲਈ ਅਤੇ ਖਾਸ ਤੌਰ ਤੇ ਸਾਡੀ ਸਰਕਾਰ ਲਈ ਪ੍ਰਾਇਰਟੀ ਤੇ ਹਨ। ਇਨ੍ਹਾਂ ਖੇਤਰਾਂ ਵਿੱਚ ਸਾਡੀ ਸਰਕਾਰ ਨੇ ਬਹੁਤ ਵੱਡੇ ਸੁਧਾਰ ਲਿਆਂਦੇ ਹਨ, ਜਿਵੇਂ ਨਸ਼ਾ ਛੁਡਾਊ ਕੇਂਦਰ ਖੋਲ੍ਹੇ ਗਏ ਹਨ ਜਾਂ ਹੋਰ ਵੀ ਕੋਈ ਪੰਜਾਬ ਦੀ ਪ੍ਰਾਬਲਮ ਨਜ਼ਰ ਆਉਂਦੀ ਹੈ ਉਸ ਨੂੰ ਪਹਿਲ ਦੇ ਅਧਾਰ ਤੇ ਸਾਡੀ ਸਰਕਾਰ ਨੇ ਹੱਲ ਕਰਨ ਦਾ ਯਤਨ ਕੀਤਾ ਹੈ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਆਪਣੇ ਹਲਕੇ ਦੀ ਗੱਲ ਰੱਖਣਾ ਚਾਹੁੰਦਾ ਹਾਂ। ਅਹਿਮਦਗੜ੍ਹ ਬਹੁਤ ਵੱਡਾ ਕਸਬਾ ਹੈ ਅਤੇ ਉਸ ਦੇ ਆਲੇ-ਦੁਆਲੇ ਦਾ ਤਕਰੀਬਨ 100 ਪਿੰਡ ਇਸ ਨਾਲ ਜੁੜਿਆ ਹੋਇਆ ਹੈ। ਉਥੋਂ ਦਾ

ਕਮਿਊਨਿਟੀ ਹੈਲਥ ਸੈਂਟਰ ਬਹੁਤ ਲੰਬੇ ਸਮੇਂ ਤੋਂ ਚੱਲ ਰਿਹਾ ਹੈ। ਹੁਣ ਇਸ ਨੂੰ ਸਬ ਡਵੀਜ਼ਨ ਹਸਪਤਾਲ ਦਾ ਦਰਜਾ ਦੇ ਕੇ ਜਾਂ ਉਸ ਦਾ ਗ੍ਰੇਡ ਵਧਾ ਕੇ ਥੋੜ੍ਹੀਆਂ-ਬਹੁਤੀਆਂ ਸਹੂਲਤਾਂ ਜੋ ਉਸ ਵਾਸਤੇ ਲੋੜੀਂਦੀਆਂ ਹਨ, ਉਹ ਹੋਰ ਐਡ ਕਰਵਾਈਆਂ ਜਾਣ ਤਾਂ ਜੋ ਸਾਡੇ ਏਰੀਏ ਨੂੰ ਸਿਹਤ ਸੰਭਾਲ ਪੱਖੋਂ ਉੱਨਤ ਕੀਤਾ ਜਾ ਸਕੇ। ਇਹੀ ਮੇਰੀ ਮਾਨਯੋਗ ਵਿੱਤ ਮੰਤਰੀ ਜੀ ਨੂੰ ਗੁਜਾਰਿਸ਼ ਹੈ।

ਮੈਂ ਹੋਰ ਬਹੁਤਾ ਲੰਬਾ ਸਮਾਂ ਨਹੀਂ ਲਵਾਂਗਾ। ਪੇਂਡੂ ਵਿਕਾਸ ਦੇ ਮੁੱਦੇ ਤੇ ਮੈਂ 1-2 ਗੱਲਾਂ ਕਹਿਣੀਆਂ ਚਾਹੁੰਦਾ ਹਾਂ। ਸਾਡਾ ਪੰਜਾਬ ਪਿੰਡਾਂ ਵਿੱਚ ਵਸਦਾ ਹੈ। ਪੰਜਾਬ ਦੀ ਸਭਿਅਤਾ, ਪੰਜਾਬ ਦੀ ਸੰਸਕ੍ਰਿਤੀ ਅਤੇ ਪੰਜਾਬ ਦਾ ਕਲਚਰ ਇਸ ਨਾਲ ਜੁੜਿਆ ਹੋਇਆ ਹੈ। ਸਾਡੀ ਸਰਕਾਰ ਨੇ ਪੇਂਡੂ ਵਿਕਾਸ ਨੂੰ ਬਹੁਤ ਤਰਜੀਹ ਦਿੱਤੀ ਹੈ। ਜਿੱਥੇ ਬਹੁਤ ਵੱਡੀਆਂ ਗ੍ਰਾਂਟਾਂ ਜਾਂ ਰਾਸ਼ੀ ਪਿੰਡਾਂ ਵਿੱਚ ਦਿੱਤੀ ਜਾ ਰਹੀ ਹੈ, ਉਥੇ ਇਸ ਬਜਟ ਵਿੱਚ 20 ਕਰੋੜ ਤੋਂ ਲੈ ਕੇ 40 ਕਰੋੜ ਰੁਪਏ ਤੱਕ ਦੀਆਂ ਗ੍ਰਾਂਟਾਂ ਪੇਂਡੂ-ਸ਼ਹਿਰੀ ਵ੍ਸੋਂ ਨੂੰ ਮੁੱਖ ਰੱਖ ਕੇ ਹਰ ਹਲਕੇ ਵਿੱਚ ਵੱਖ ਵੱਖ ਕਾਰਜਾਂ ਲਈ ਦਿੱਤੀਆਂ ਗਈਆਂ ਹਨ। ਜਿੱਥੇ ਇਹ ਰਾਸ਼ੀ ਪਿੰਡਾਂ ਦੇ ਵਿਕਾਸ ਵਿੱਚ ਸਹਾਈ ਹੋ ਰਹੀ ਹੈ ਉਥੇ ਹੀ ਪੰਜਾਬ ਦੀਆਂ ਪੇਂਡੂ ਸੜਕਾਂ ਦਾ ਸੁਧਾਰ ਜਾਂ ਪੰਜਾਬ ਨੂੰ ਦਰਪੇਸ਼ ਹੋਰ ਮੁਸ਼ਕਿਲਾਂ ਨੂੰ ਵੀ ਦੂਰ ਕੀਤਾ ਜਾ ਰਿਹਾ ਹੈ। ਮੈਂ ਮਲੂਕਾ ਸਾਹਿਬ ਅਤੇ ਖਜ਼ਾਨਾ ਮੰਤਰੀ ਜੀ ਨੂੰ ਇਹ ਬੇਨਤੀ ਜ਼ਰੂਰ ਕਰਨੀ ਚਾਹੁੰਦਾ ਹਾਂ ਕਿ ਅੱਜ ਪੰਜਾਬ ਦੇ ਪਿੰਡਾਂ ਨੂੰ ਦੋ ਬਹੁਤ ਵੱਡੀਆਂ ਮੁਸ਼ਕਿਲਾਂ ਪੇਸ਼ ਆ ਰਹੀਆਂ ਹਨ। ਟੋਭਿਆਂ ਦੀ ਸਫ਼ਾਈ ਲਈ ਸਾਰੇ ਪੰਜਾਬ ਦੇ ਪਿੰਡਾਂ ਵਿੱਚ ਜਿਹੜੇ ਹੁਣ ਫੰਡ ਦਿੱਤੇ ਗਏ ਹਨ, ਇਨ੍ਹਾਂ ਫੰਡਾਂ ਨਾਲ ਅਸੀਂ ਸਫ਼ਾਈ ਨਹੀਂ ਕਰ ਸਕਦੇ, ਭਾਵੇਂ ਹਰ ਹਲਕੇ ਦੇ ਸਿਲੈਕਟਿਡ 5-10 ਪਿੰਡ ਹੀ ਹੋਣ। ਟੋਭਿਆਂ ਦਾ ਬਹੁਤ ਬੁਰਾ ਹਾਲ ਹੈ ਪਰ ਫੰਡ ਸਫੀਸ਼ੀਐਂਟ ਨਾ ਹੋਣ ਕਾਰਨ ਅਸੀਂ ਇਹ ਪੈਸੇ ਉਸ ਪਾਸੇ ਨਹੀਂ ਲਗਾ ਸਕਦੇ। ਇਸ ਕਾਰਨ ਪਿੰਡਾਂ ਦੀ ਸਮੱਸਿਆ ਜਿਉਂ ਦੀ ਤਿਉਂ ਖੜ੍ਹੀ ਹੈ। ਮੇਰੀ ਮਾਨਯੋਗ ਖਜ਼ਾਨਾ ਮੰਤਰੀ ਜੀ ਨੂੰ ਬੇਨਤੀ ਹੈ ਕਿ ਇਸ ਵਾਸਤੇ ਕੋਈ ਨਵਾਂ ਫੰਡ ਕ੍ਰੀਏਟ ਕੀਤਾ ਜਾਵੇ ਤਾਂ ਜੋ ਇਨ੍ਹਾਂ ਟੋਭਿਆਂ ਦੀ ਸਫਾਈ ਜ਼ਰੂਰ ਕੀਤੀ ਜਾ ਸਕੇ।

ਅਗਲੀ ਬੇਨਤੀ ਇਹ ਹੈ ਕਿ ਪਿੰਡਾਂ ਦੀ ਡਿਵੈਲਪਮੈਂਟ ਜ਼ਰੂਰ ਹੋ ਰਹੀ ਹੈ, ਗਲੀਆਂ-ਨਾਲੀਆਂ ਵੀ ਬਹੁਤ ਸ਼ਾਨਦਾਰ ਬਣ ਗਈਆਂ ਹਨ, ਸੀਮੇਂਟਿਡ ਬਣ ਗਈਆਂ ਹਨ। ਕਈ ਕੰਮ ਤਾਂ ਸ਼ਹਿਰਾਂ ਨਾਲੋਂ ਵੀ ਵਧੀਆ ਹੋਏ ਹਨ ਪਰ

[ ਸਰਦਾਰ ਇਕਬਾਲ ਸਿੰਘ ਝੂੰਦਾਂ ]

ਪ੍ਰਾਬਲਮ ਕੀ ਹੈ ਕਿ ਪਿੰਡਾਂ ਵਿੱਚ ਸਫ਼ਾਈ ਲਈ ਸਾਡੇ ਕੋਲ ਕੋਈ ਫੰਡ ਨਹੀਂ ਹੈ। ਜਿਸ ਕਾਰਨ ਪਿੰਡਾਂ ਦੀਆਂ ਗਲੀਆਂ ਵਿੱਚ ਗੋਹਾ ਜਾਂ ਕੂੜਾ ਪਿਆ ਰਹਿੰਦਾ ਹੈ। ਪੰਚਾਇਤਾਂ ਕੋਲ ਸਫ਼ਾਈ ਲਈ ਕੋਈ ਸੋਰਸ ਨਹੀਂ ਹੁੰਦੇ। ਇਸ ਵਾਸਤੇ ਕੋਈ ਨਾ ਕੋਈ ਫੰਡ ਜ਼ਰੂਰ ਕ੍ਰੀਏਟ ਕੀਤਾ ਜਾਵੇ ਭਾਵੇਂ ਥੋੜ੍ਹਾ ਹੀ ਹੋਵੇ, ਜਿਸ ਨਾਲ ਪਿੰਡਾਂ ਦੀ ਸਫ਼ਾਈ ਯਕੀਨੀ ਹੋ ਸਕੇ। ਪੰਚਾਇਤਾਂ ਨੂੰ ਹਰ ਸਾਲ ਉਹ ਪੈਸੇ ਜਾਣ ਤਾਂ ਕਿ ਪਿੰਡਾਂ ਦੀ ਸਫ਼ਾਈ ਲਗਾਤਾਰ ਅਤੇ ਨਿਰੰਤਰ ਚਲਦੀ ਰਹੇ ਅਤੇ ਪਿੰਡਾਂ ਦਾ ਵਾਤਾਵਰਣ ਜਾਂ ਮਾਹੌਲ ਚੰਗਾ ਅਤੇ ਖੁਸ਼ਗਵਾਰ ਬਣਿਆ ਰਹੇ, ਸਾਫ਼-ਸੁਥਰਾ ਬਣਿਆ ਰਹੇ।

ਅਗਲੀ ਸਮੱਸਿਆ ਪਿੰਡਾਂ ਦੀਆਂ ਰੂੜੀਆਂ ਦੀ ਹੈ। ਪਿੰਡਾਂ ਵਿੱਚ ਕਈ ਕਿਸਾਨਾਂ ਦੇ ਘਰਾਂ ਵਿੱਚ ਅੱਜ ਰੂੜੀਆਂ ਲਈ ਥਾਂ ਨਹੀਂ ਹੈ। ਖਾਸ ਤੌਰ ਤੇ ਜਿਹੜਾ ਸਾਡਾ ਗਰੀਬ ਸਮਾਜ ਹੈ, ਉਨ੍ਹਾਂ ਲਈ ਰੂੜੀਆਂ ਨਾ ਹੋਣਾ ਬਹੁਤ ਵੱਡੀ ਪ੍ਰਾਬਲਮ ਹੈ। ਜੇ ਸਰਕਾਰ ਉਨ੍ਹਾਂ ਲਈ ਰੂੜੀਆਂ ਦਾ ਪ੍ਰਬੰਧ ਨਹੀਂ ਕਰ ਸਕਦੀ ਤਾਂ ਘੱਟੋ ਘੱਟ ਉਸ ਪਿੰਡ ਵਿੱਚ ਜਿੱਥੇ ਇਹ ਪ੍ਰਾਬਲਮ ਹੈ, ਉਥੇ 5-10 ਵਿਸਵੇ ਜਗ੍ਹਾ, ਚਾਹੇ ਅੱਧਾ ਵਿੱਘਾ ਹੋਵੇ, ਖਰੀਦ ਕੇ ਸਾਂਝੀਆਂ ਰੂੜੀਆਂ ਲਾਉਣ ਲਈ ਜ਼ਰੂਰ ਪ੍ਰੋਪੋਜ਼ਲ ਰੱਖੀ ਜਾਵੇ। ਚਾਹੇ ਉਸ ਵਾਸਤੇ ਕਿੰਨਾ ਵੀ ਫੰਡ ਕਿਉਂ ਨਾ ਚਾਹੀਦਾ ਹੋਵੇ ਤਾਂ ਕਿ ਕਿਸੇ ਵੀ ਪਿੰਡ ਵਿੱਚ ਸੜਕਾਂ ਤੇ, ਸਕੂਲਾਂ ਦੇ ਨੇੜੇ, ਧਰਮਸ਼ਾਲਾ ਦੇ ਬਾਹਰ ਜਾਂ ਫਿਰਨੀਆਂ ਉੱਪਰ ਰੂੜੀਆਂ ਨਾ ਲੱਗਣ। ਮੈਂ ਸਮਝਦਾ ਹਾਂ ਕਿ ਇਸ ਵਾਸਤੇ ਫੰਡ ਜ਼ਰੂਰ ਕ੍ਰੀਏਟ ਕੀਤਾ ਜਾਵੇ ਤਾਂ ਕਿ ਇਸ ਦਾ ਹੱਲ ਸਦੀਵੀ ਤੌਰ ਤੇ ਹੋ ਸਕੇ ਕਿਉਂਕਿ ਇਹ ਮਾਮਲਾ ਵੀ ਪੇਂਡੂ ਵਿਕਾਸ ਨਾਲ ਜੁੜਿਆ ਹੋਇਆ ਹੈ, ਪਿੰਡਾਂ ਦੀ ਸਫ਼ਾਈ, ਪਿੰਡਾਂ ਵਾਲਿਆਂ ਨੂੰ ਗੰਦਗੀ ਨਾਲ ਹੋਣ ਵਾਲੀਆਂ ਬਿਮਾਰੀਆਂ ਨਾਲ ਜੁੜਿਆ ਹੋਇਆ ਮਾਮਲਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਇਕੱਲੀ ਇਕੱਲੀ ਚੀਜ਼ ਵਾਸਤੇ ਬਹੁਤ ਲੰਬਾ ਲਿਖ ਕੇ ਲਿਆਇਆ ਸੀ। ਮੈਂ ਸਾਡੀਆਂ ਵਿਰਾਸਤਾਂ ਬਾਰੇ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੋਈ ਕੌਮ, ਕੋਈ ਦੇਸ਼ ਜਾਂ ਕੋਈ ਸੂਬਾ ਆਪਣੀ ਵਿਰਾਸਤ, ਸਭਿਆਚਾਰ, ਹਿਸਟਰੀ ਤੋਂ ਬਿਨਾ ਤਰੱਕੀ ਨਹੀਂ ਕਰ ਸਕਦਾ। ਜੇਕਰ ਕੋਈ ਸਮਾਜ ਆਪਣੀਆਂ ਵਿਰਾਸਤਾਂ, ਆਪਣੇ ਸੰਸਕਾਰ, ਆਪਣੀ ਸੰਸਕ੍ਰਿਤੀ ਨੂੰ ਭੁੱਲ ਜਾਵੇ ਤਾਂ ਅਜਿਹਾ ਸਮਾਜ ਦੁਨੀਆ ਦੇ ਨਕਸ਼ੇ ਤੋਂ ਮਿਟ ਜਾਂਦਾ ਹੈ। ਜਿੱਥੇ ਖਜ਼ਾਨਾ ਮੰਤਰੀ ਜੀ ਨੇ ਇਸ ਖੇਤਰ ਨੂੰ ਵੀ ਛੂਹਿਆ ਹੈ, ਉੱਥੇ ਹੀ ਮੈਂ ਮੁੱਖ ਮੰਤਰੀ ਸਾਹਿਬ

ਨੂੰ ਵਧਾਈ ਦਿੰਦਾ ਹਾਂ, ਜਿਨ੍ਹਾਂ ਨੇ ਸਦੀਆਂ ਤੋਂ ਅਣਗੌਲੀਆਂ ਪੁਰਾਤਨ ਯਾਦਗਾਰਾਂ ਨੂੰ ਉਜਾਗਰ ਕੀਤਾ ਹੈ। ਮੈਂ ਇਸ ਗੱਲ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿੱਚ ਕੁੱਪ ਰੋਹੀੜਾ ਵਿਖੇ ਵੱਡੇ ਘੱਲੂਘਾਰੇ ਦੀ ਲਾਸਾਨੀ ਯਾਦਗਾਰ ਬਣਾਈ ਗਈ ਹੈ, ਜਿਥੇ 35,000 ਸਿੰਘਾਂ-ਸਿੰਘਣੀਆਂ ਨੇ ਵਿਦੇਸ਼ੀ ਹਮਲਾਵਰਾਂ ਨਾਲ ਲੜਦੇ ਹੋਏ ਸ਼ਹਾਦਤਾਂ ਪ੍ਰਾਪਤ ਕੀਤੀਆਂ। ਉਸ ਦੌਰ ਵਿੱਚ ਹੋਰ ਵੀ ਕਈ ਲਾਸਾਨੀ ਸ਼ਹਾਦਤਾਂ ਹੋਈਆਂ ਸਨ, ਜਿਨ੍ਹਾਂ ਨੂੰ ਅਸੀਂ ਕਿੰਨੇ ਸਮਿਆਂ ਤੋਂ ਅਣਗੌਲਿਆ ਰੱਖਿਆ ਹੋਇਆ ਸੀ ਔਰ ਇਹ ਕੰਮ ਸਰਦਾਰ ਪਰਕਾਸ਼ ਸਿੰਘ ਬਾਦਲ ਸਾਹਿਬ ਦੇ ਹਿੱਸੇ ਆਇਆ ਜਿਨ੍ਹਾਂ ਨੇ ਉਨ੍ਹਾਂ ਯਾਦਗਾਰਾਂ ਦਾ ਨਿਰਮਾਣ ਕਰਵਾਇਆ ਹੈ, ਚਾਹੇ ਉਹ ਛੋਟਾ ਘੱਲੂਘਾਰਾ ਦੀ ਯਾਦਗਾਰ ਹੈ ਜਾਂ ਚੱਪੜਚਿੜੀ ਦਾ ਮੈਦਾਨ ਹੈ, ਕਰਤਾਰਪੁਰ ਵਿਖੇ ਜੰਗ-ਏ-ਅਜ਼ਾਦੀ ਦੀ ਯਾਦਗਾਰ ਹੈ ਜਾਂ ਵਿਰਾਸਤ-ਏ-ਖਾਲਸਾ ਹੈ। ਇਸ ਤੋਂ ਇਲਾਵਾ ਭਗਵਾਨ ਬਾਲਮੀਕਿ ਜੀ ਅਤੇ ਗੁਰੂ ਰਵੀਦਾਸ ਮਹਾਰਾਜ ਜੀ ਦੇ ਅਸਥਾਨ ਵਿਕਸਤ ਕੀਤੇ ਹਨ। ਪੰਜਾਬ ਦੀ ਸੰਸਕ੍ਰਿਤੀ, ਪੰਜਾਬ ਦੀ ਸਭਿਅਤਾ, ਪੰਜਾਬ ਦਾ ਧਾਰਮਿਕ ਕਲਚਰ ਅਤੇ ਪੰਜਾਬ ਦੀ ਆਈਡੈਂਟਿਟੀ ਇਨ੍ਹਾਂ ਅਸਥਾਨਾਂ ਨਾਲ ਜੁੜੀ ਹੋਈ ਹੈ। ਇਨ੍ਹਾਂ ਨੂੰ ਵਿਕਸਤ ਕਰਨ ਨਾਲ ਜਿਥੇ ਇਹ ਅਸਥਾਨ ਸਾਡੀ ਆਉਣ ਵਾਲੀ ਪੀੜ੍ਹੀ ਲਈ ਪ੍ਰੇਰਨਾ ਸਰੋਤ ਬਣੇ ਹਨ, ਉਥੇ ਅੱਜ ਹਜ਼ਾਰਾਂ ਲੋਕ ਨਤਮਸਤਕ ਵੀ ਹੁੰਦੇ ਹਨ। ਲੋਕ ਆਪਣੀ ਹਿਸਟਰੀ ਤੋਂ ਜਾਣੂੰ ਹੋ ਕੇ ਆਪਣੇ ਆਪ ਨੂੰ ਵਡਭਾਗੀ ਸਮਝਦੇ ਹਨ ਅਤੇ ਉਨ੍ਹਾਂ ਨੂੰ ਮਾਣ ਹੁੰਦਾ ਹੈ ਕਿ ਦੇਸ਼ ਦੀ ਸਲਾਮਤੀ ਲਈ, ਦੇਸ਼ ਦੀ ਸਭਿਅਤਾ ਤੇ ਸੰਸਕ੍ਰਿਤੀ ਦੀ ਸਲਾਮਤੀ ਲਈ ਸਾਡੇ ਪੁਰਖਿਆਂ ਨੇ ਕਿਸ ਤਰ੍ਹਾਂ ਆਪਣੀਆਂ ਜਾਨਾਂ ਕੁਰਬਾਨ ਕਰਕੇ ਵੱਡੀਆਂ ਲੜਾਈਆਂ ਲੜੀਆਂ ਸਨ। ਸੋ, ਮੈਂ ਸਮਝਦਾ ਹਾਂ ਕਿ ਬਾਦਲ ਸਾਹਿਬ ਨੇ ਪੰਜਾਬ ਤੇ ਇਹ ਵੀ ਇੱਕ ਬਹੁਤ ਵੱਡਾ ਪਰਉਪਕਾਰ ਕੀਤਾ ਹੈ, ਇਸ ਤਰ੍ਹਾਂ ਨਾਲ ਅਸੀਂ ਆਪਣੇ ਇਤਿਹਾਸ ਤੋਂ ਜਾਣੂੰ ਹੋਏ ਹਾਂ, ਨੌਜਵਾਨ ਪੀੜ੍ਹੀ ਆਪਣੇ ਇਤਿਹਾਸ ਬਾਰੇ ਜਾਗਰੂਕ ਹੋਈ ਹੈ।

ਇਸ ਦੇ ਨਾਲ ਨਾਲ ਦਰਬਾਰ ਸਾਹਿਬ ਦੇ ਚੌਗਿਰਦੇ ਨੂੰ ਸਾਫ਼-ਸੁਥਰਾ ਬਣਾਉਣ ਲਈ ਸਾਡੀ ਸਰਕਾਰ ਨੇ ਜੋ ਉਪਰਾਲੇ ਕੀਤੇ ਹਨ, ਉਨ੍ਹਾਂ ਲਈ ਵੀ ਮੈਂ ਸਮਝਦਾ ਹਾਂ ਕਿ ਜਿੰਨੀ ਸ਼ਲਾਘਾ ਕੀਤੀ ਜਾਵੇ ਉਨੀ ਥੋੜ੍ਹੀ ਹੈ ਕਿਉਂਕਿ ਇਹ ਮਨੁੱਖਤਾ ਦਾ ਮੰਦਿਰ ਹੈ ਅਤੇ ਸਾਰੀ ਮਨੁੱਖਤਾ ਉਥੋਂ ਸੇਧ ਲੈਂਦੀ ਹੈ। ਉਥੋਂ ਮਿਲਣ ਵਾਲਾ ਉਪਦੇਸ਼ ਚਹੁੰ ਵਰਣਾਂ ਨੂੰ ਸਾਂਝਾ ਮਿਲਦਾ ਹੈ। ਇਸ ਲਈ ਉਸ ਅਸਥਾਨ ਦੀ ਮਹੱਤਤਾ ਨੂੰ ਸਮਝਦੇ ਹੋਏ, ਜੋ ਉਪਰਾਲੇ ਸਾਡੀ ਸਰਕਾਰ ਨੇ ਕੀਤੇ ਹਨ, ਉਸ

[ ਸਰਦਾਰ ਇਕਬਾਲ ਸਿੰਘ ਝੂੰਦਾਂ ]

ਦੀ ਜਿੰਨੀ ਸ਼ਲਾਘਾ ਕ਼ੀਤੀ ਜਾਵੇ ਉਨੀ ਥੋੜ੍ਹੀ ਹੈ। ਹੋਰ ਵੀ ਕਈ ਵਿਰਾਸਤੀ ਥਾਵਾਂ ਸਰਕਾਰ ਨੇ ਵਿਕਸਤ ਕੀਤੀਆਂ ਹਨ ਜਿਵੇਂ ਮਹਾਰਾਜਾ ਦਲੀਪ ਸਿੰਘ ਦਾ ਬੱਸੀਆਂ ਵਿੱਚ ਅਸਥਾਨ ਸੀ, ਉਨ੍ਹਾਂ ਨੂੰ ਥੋੜ੍ਹੇ ਸਮੇਂ ਲਈ ਉਥੇ ਰੱਖਿਆ ਗਿਆ ਸੀ, ਉਸ ਅਸਥਾਨ ਵਾਸਤੇ ਵੀ ਬਾਦਲ ਸਾਹਿਬ ਨੇ ਪੈਸੇ ਜਾਰੀ ਕੀਤੇ ਹਨ। ਉਨ੍ਹਾਂ ਨੇ ਪੰਜਾਬ ਦੇ ਇਤਿਹਾਸ ਦੀ ਕੋਈ ਅਜਿਹੀ ਥਾਂ ਨਹੀਂ ਛੱਡੀ, ਜਿਸ ਨੂੰ ਵਿਕਸਤ ਨਾ ਕੀਤਾ ਹੋਵੇ। ਬਾਦਲ ਸਾਹਿਬ ਦੇ ਧਿਆਨ ਵਿੱਚ ਜਿਥੇ ਵੀ ਕੋਈ ਅਜਿਹੀ ਥਾਂ ਆਈ ਹੈ, ਉਨ੍ਹਾਂ ਨੇ ਉਜਾਗਰ ਕਰਨ ਲਈ ਹਮੇਸ਼ਾ ਤਰਜੀਹ ਦਿੱਤੀ ਹੈ। ਮੇਰਾ ਖਿਆਲ ਹੈ ਕਿ ਇਸ ਤੋਂ ਪਹਿਲਾਂ ਕਿਸੇ ਵੀ ਹਿੰਦੁਸਤਾਨ ਦੀ ਸਰਕਾਰ ਨੇ ਜਾਂ ਸਟੇਟ ਦੀ ਸਰਕਾਰ ਨੇ ਪੰਜਾਬ ਦੀ ਮਹਾਨਤਾ ਨਾਲ ਜੁੜੀ ਵਿਰਾਸਤ ਨੂੰ ਸਾਂਭਣ ਲਈ ਅਤੇ ਇਤਿਹਾਸਕ ਥਾਵਾਂ ਨੂੰ ਸਾਂਭਣ ਲਈ ਕਦੇ ਉਪਰਾਲਾ ਨਹੀਂ ਕੀਤਾ। ਸੋ, ਇਹ ਕੰਮ ਵੀ ਸਾਡੀ ਪੰਜਾਬ ਸਰਕਾਰ ਦੇ ਹੀ ਹਿੱਸੇ ਆਇਆ ਹੈ, ਇਸ ਬਾਰੇ ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਅਤੇ ਖਜ਼ਾਨਾ ਮੰਤਰੀ ਜੀ ਨੂੰ ਵਧਾਈ ਦਿੰਦਾ ਹਾਂ ਕਿ ਜਿਨ੍ਹਾਂ ਨੇ ਇਸ ਖੇਤਰ ਨੂੰ ਛੋਹਿਆ ਹੈ ਅਤੇ ਕੋਈ ਵੀ ਅਜਿਹਾ ਪੱਖ ਨਹੀਂ ਛੱਡਿਆ ਜਿਸ ਵਿੱਚ ਪੰਜਾਬ ਦੇ ਕਿਸੇ ਵਰਗ ਦੀ ਕੋਈ ਗੱਲ ਨਾ ਹੋਈ ਹੋਵੇ।

ਹੁਣ ਮੈਂ ਖੇਡਾਂ ਸਬੰਧੀ ਵਿਸ਼ੇ ਤੇ ਗੱਲ ਕਰਨੀ ਚਾਹੁੰਦਾ ਹਾਂ। ਮੈਨੂੰ ਤਾਂ ਇਸ ਤਰ੍ਹਾਂ ਲਗਦਾ ਹੈ ਕਿ ਡਿਪਟੀ ਮੁੱਖ ਮੰਤਰੀ ਸਾਹਿਬ ਦੇ ਇਹ ਮਹਿਕਮਾ ਸਾਂਭਣ ਤੋਂ ਪਹਿਲਾਂ ਕਿਸੇ ਨੂੰ ਪਤਾ ਹੀ ਨਹੀਂ ਹੋਣਾ ਕਿ ਖੇਡਾਂ ਦਾ ਵੀ ਕੋਈ ਮੰਤਰੀ ਹੁੰਦਾ ਹੈ ਜਾਂ ਖੇਡਾਂ ਦੀ ਵੀ ਕੋਈ ਮਹੱਤਤਾ ਹੁੰਦੀ ਹੈ। ਸਾਡੇ ਮਾਨਯੋਗ ਡਿਪਟੀ ਮੁੱਖ ਮੰਤਰੀ ਸਾਹਿਬ ਨੇ ਖੇਡਾਂ ਵਿੱਚ ਇੰਨੀ ਦਿਲਚਸਪੀ ਲਈ ਹੈ ਕਿ ਸਾਡੀ ਮਾਂ ਖੇਡ ਕਬੱਡੀ ਜਿਸ ਨੂੰ ਪੰਜਾਬ ਵਿੱਚ ਵੀ ਮਾਨਤਾ ਪ੍ਰਾਪਤ ਨਹੀਂ ਸੀ, ਹੋਰ ਤਾਂ ਕਿਤੇ ਕੀ ਹੋਣੀ ਹੈ, ਇਸ ਖੇਡ ਨੂੰ ਉਹ ਇੰਨੇ ਵੱਡੇ ਪੱਧਰ ਤੇ ਲੈ ਕੇ ਗਏ ਹਨ। ਮਲੂਕਾ ਸਾਹਿਬ ਵੀ ਇਥੇ ਬੈਠੇ ਹਨ। ਇਹ ਕਬੱਡੀ ਦੇ ਪੰਜਾਬ ਦੇ ਪ੍ਰਧਾਨ ਹਨ। ਇਨ੍ਹਾਂ ਨੂੰ ਵੀ ਵਧਾਈ ਜਾਂਦੀ ਹੈ। ਇਹ ਇੰਨੀ ਵੱਡੀ ਪ੍ਰਾਪਤੀ ਹੈ ਕਿ ਅੱਜ ਸੰਸਾਰ ਦੇ 26 ਮੁਲਕ ਕਬੱਡੀ ਖੇਡਣ ਲੱਗ ਪਏ ਹਨ।(ਥੰਪਿੰਗ) ਉਹ ਮੁਲਕ ਜਿਨ੍ਹਾਂ ਨੂੰ ਕਬੱਡੀ ਦੀ ਖੇਡ ਦਾ ਪਤਾ ਹੀ ਨਹੀਂ ਸੀ, ਉਹ ਵੀ ਅੱਜ ਕਬੱਡੀ ਕਬੱਡੀ ਕਰਦੇ ਹਨ। 26 ਮੁਲਕਾਂ ਨੂੰ ਕਬੱਡੀ ਖੇਡਣ ਲਗਾਉਣ ਨਾਲ ਅੱਜ ਸਾਡੀ ਇਹ ਖੇਡ ਇੰਟਰਨੈਸ਼ਨਲ ਲੈਵਲ ਤੇ ਪ੍ਰਫੁੱਲਿਤ ਹੋਈ ਹੈ। ਮੈਨੂੰ ਲਗਦਾ ਹੈ ਕਿ ਉਹ ਦਿਨ

ਦੂਰ ਨਹੀਂ ਜਿਸ ਦਿਨ ਡਿਪਟੀ ਸੀ.ਐਮ. ਸਾਹਿਬ ਕਬੱਡੀ ਨੂੰ ਉਲੰਪਿਕਸ ਤੱਕ ਲੈ ਜਾਣਗੇ ਅਤੇ ਪੰਜਾਬ ਅਤੇ ਸਾਡੀ ਮਾਂ ਖੇਡ ਕਬੱਡੀ ਉਲੰਪਿਕ ਖੇਡਾਂ ਦਾ ਸ਼ਿੰਗਾਰ ਹੋਵੇਗੀ। ਇਹ ਸਭ ਕੁਝ ਡਿਪਟੀ ਮੁੱਖ ਮੰਤਰੀ ਸਾਹਿਬ ਦੇ ਯਤਨਾਂ ਤੇ ਉਪਰਾਲਿਆਂ ਸਦਕਾ ਅਤੇ ਉਨ੍ਹਾਂ ਦੀ ਖੇਡਾਂ ਪ੍ਰਤੀ ਵੱਡੀ ਰੁਚੀ ਤੇ ਸੋਚ ਸਦਕਾ ਸੰਭਵ ਹੋਇਆ ਹੈ। ਇਸ ਦੇ ਨਾਲ ਨਾਲ ਉਨ੍ਹਾਂ ਨੇ ਹਾਕੀ ਨੂੰ ਵੀ ਪ੍ਰਫੁੱਲਿਤ ਕੀਤਾ ਹੈ। ਇਸ ਖੇਡ ਵਾਸਤੇ ਵੀ ਬਹੁਤ ਵੱਡੇ ਵੱਡੇ ਸਟੇਡੀਅਮ ਬਣਾਏ ਗਏ ਹਨ। ਖੇਡਾਂ ਨੂੰ ਪ੍ਰਫੁੱਲਿਤ ਕਰਨ ਲਈ ਪਿੰਡਾਂ ਵਿੱਚ ਕੋਈ ਕਲੱਬ, ਕੋਈ ਸੰਸਥਾ ਅਜਿਹੀ ਨਹੀਂ, ਜਿਨ੍ਹਾਂ ਨੂੰ ਦਿਲ ਖੋਲ੍ਹ ਕੇ ਗਰਾਂਟਾਂ ਨਾ ਦਿੱਤੀਆਂ ਗਈਆਂ ਹੋਣ। ਜਿੰਮ ਬਣਾਉਣ ਲਈ ਕਮਰੇ ਬਣਾਏ ਗਏ ਹਨ ਅਤੇ ਖੇਡ ਗਰਾਊਂਡਾਂ ਨੂੰ ਵਿਕਸਤ ਕਰਨ ਲਈ ਪੈਸੇ ਦਿੱਤੇ ਹਨ ਤਾਂ ਕਿ ਪਿੰਡ ਪੱਧਰ ਤੇ ਸਾਡੇ ਬੱਚੇ ਰੋਜ਼ਾਨਾ ਖੇਡਣ ਔਰ ਨਸ਼ਿਆਂ ਤੋਂ ਅਤੇ ਸਮਾਜ ਦੀਆਂ ਹੋਰ ਬੁਰੀਆਂ ਕੁਰਹਿਤਾਂ ਤੋਂ ਬਚੇ ਰਹਿਣ। ਇਸ ਲਈ ਵਿੱਤ ਮੰਤਰੀ ਜੀ ਨੇ ਇਸ ਬਜਟ ਵਿੱਚ ਖੇਡਾਂ ਲਈ ਹੋਰ ਫੰਡ ਵੀ ਰੱਖੇ ਹਨ ਅਤੇ ਕਈ ਯੋਜਨਾਵਾਂ ਵੀ ਲੈ ਕੇ ਆਏ ਹਨ। ਇਨ੍ਹਾਂ ਦੇ ਇਸ ਬਹੁਤ ਵੱਡੇ ਉਪਰਾਲੇ ਵਾਸਤੇ ਵੀ ਮੈਂ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ ਅਤੇ ਤਹਿ ਦਿਲੋਂ ਧੰਨਵਾਦ ਵੀ ਕਰਦਾ ਹਾਂ।

ਡਿਪਟੀ ਸਪੀਕਰ ਸਾਹਿਬ, ਇੱਥੇ ਮੇਰਾ ਇਕ ਸੁਝਾਅ ਇਹ ਹੈ ਕਿ ਹਰ ਬਲਾਕ ਵਿਚ, ਘੱਟੋ ਘੱਟ ਵੱਡੇ ਪਿੰਡਾਂ ਵਿਚ ਦੋ ਜਾਂ ਤਿੰਨ ਸਟੇਡੀਅਮ ਜ਼ਰੂਰ ਬਣਾਏ ਜਾਣ ਤਾਂ ਜੋ 5-7 ਪਿੰਡਾਂ ਦੇ ਨੌਜੁਆਨ ਹਰ ਤਰ੍ਹਾਂ ਦੀ ਖੇਡ ਉਥੇ ਅਸਾਨੀ ਨਾਲ ਖੇਡ ਸਕਣ, ਆਪਣਾ ਟੈਲੰਟ ਉਭਾਰ ਸਕਣ, ਸਿਹਤਯਾਬ ਰਹਿਣ ਅਤੇ ਨਸ਼ਿਆਂ ਤੋਂ ਦੂਰ ਰਹਿ ਸਕਣ। ਇਸ ਲਈ ਵੀ ਫੰਡ ਦਾ ਵੀ ਕੋਈ ਪ੍ਰਾਵਧਾਨ ਜ਼ਰੂਰ ਕੀਤਾ ਜਾਵੇ। ਮੈਂ ਮਾਨਯੋਗ ਵਿੱਤ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ 4-5 ਏਕੜ ਵਿਚ ਅਜਿਹੇ ਸਟੇਡੀਅਮ ਜ਼ਰੂਰ ਬਣਾਏ ਜਾਣੇ ਚਾਹੀਦੇ ਹਨ।

ਇਥੇ ਤੀਰਥ ਯਾਤਰਾ ਸਕੀਮ ਦਾ ਵੀ ਜ਼ਿਕਰ ਹੋਇਆ ਹੈ। ਸਾਡੇ ਮੁੱਖ ਮੰਤਰੀ ਸਾਹਿਬ ਨੇ ਇਹ ਵੱਖਰੀ ਤਰ੍ਹਾਂ ਦੀ ਸਕੀਮ ਚਲਾਈ ਹੈ, ਜਿਸ ਵਾਸਤੇ ਸਾਲ 2016-17 ਲਈ 140 ਕਰੋੜ ਰੁਪਏ ਦੇ ਫੰਡ ਰੱਖੇ ਗਏ ਹਨ। ਸਮਾਜ ਦਾ ਕੋਈ ਅਜਿਹਾ ਵਰਗ ਨਹੀਂ ਰਿਹਾ, ਜਿਨ੍ਹਾਂ ਨੂੰ ਤੀਰਥ ਯਾਤਰਾ ਸਕੀਮ ਦਾ ਲਾਭ ਨਾ ਮਿਲਿਆ ਹੋਵੇ। ਮੈਂ ਆਪਣੇ ਹਲਕੇ ਦੀ ਗੱਲ ਕਰਨੀ ਚਾਹੁੰਦਾ ਹਾਂ, ਸਾਡੇ ਹਲਕੇ ਵਿਚ ਮੁਸਲਮਾਨ ਅਬਾਦੀ ਕਾਫੀ ਜ਼ਿਆਦਾ ਹੈ। ਉਥੋਂ ਅਜਮੇਰ ਸ਼ਰੀਫ਼ ਲਈ ਟਰੇਨ ਗਈ ਸੀ, ਉਥੇ ਨਾਲ ਹੀ ਹਿੰਦੂ ਧਰਮ ਦਾ ਇਕ ਬਹੁਤ ਵੱਡਾ

ਇਤਿਹਾਸਕ ਪੁਸ਼ਕਰ ਮੰਦਰ ਵੀ ਹੈ। ਅਸੀਂ ਆਪਣੇ ਹਲਕੇ ਤੋਂ ਮੁਸਲਮਾਨ ਅਤੇ ਹਿੰਦੂ ਵੀਰ ਇਕੱਠੇ ਹੀ ਉਥੇ ਲੈ ਕੇ ਗਏ। ਸਾਰੇ ਹਿੰਦੂ ਵੀਰ ਅਜਮੇਰ ਸ਼ਰੀਫ਼ ਵੀ ਗਏ ਅਤੇ ਸਾਰਾ ਮੁਸਲਮਾਨ ਭਾਈਚਾਰਾ ਪੁਸ਼ਕਰ ਮੰਦਰ ਵੀ ਗਿਆ। ਮੈਂ ਸਮਝਦਾ ਹਾਂ ਕਿ ਇਹ ਤੀਰਥ ਯਾਤਰਾ ਇਕ ਭਾਈਚਾਰਕ ਸਾਂਝ ਦਾ ਪ੍ਰਤੀਕ ਬਣੀ ਹੈ। ਇਸ ਨਾਲ ਦੋਹਾਂ ਮਜ਼੍ਹਬਾਂ ਦੇ ਲੋਕਾਂ ਵਿਚ ਨੇੜਤਾ ਵਧੀ ਹੈ, ਇਕ ਦੂਜੇ ਦੇ ਵਿਰਸੇ ਅਤੇ ਧਰਮ ਨੂੰ ਸਮਝਣ ਦਾ ਮੌਕਾ ਮਿਲਿਆ ਅਤੇ ਇਕ ਦੂਜੇ ਪ੍ਰਤੀ ਸਤਿਕਾਰ ਵੀ ਵਧਿਆ ਹੈ। ਮੇਰੇ ਤੋਂ ਪਹਿਲਾਂ ਬੋਲਦੇ ਸੱਜਣਾਂ ਨੇ ਠੀਕ ਹੀ ਕਿਹਾ ਹੈ ਕਿ ਇਸ ਲਈ ਜਿੰਨੇ ਵੀ ਫੰਡ ਰੱਖੇ ਜਾਣ, ਉਹ ਥੋੜ੍ਹੇ ਹਨ ਪਰ ਇੱਥੇ ਮੇਰਾ ਇਕ ਸੁਝਾਅ ਹੈ ਕਿ ਇਸ ਵਾਸਤੇ ਇੱਕ ਕੈਟਾਗਰੀ ਬਣਾ ਲਈ ਜਾਵੇ ਤਾਂ ਜੋ ਇਸ ਤੀਰਥ ਯਾਤਰਾ ਸਕੀਮ ਵਿੱਚ ਜ਼ਿਆਦਾ ਗਰੀਬ ਲੋਕ ਹੀ ਜਾ ਸਕਣ। ਪੈਸੇ ਪੱਖੋਂ ਜਿਸ ਤੇ ਪਰਮਾਤਮਾ ਦੀ ਥੋੜ੍ਹੀ ਬਹੁਤ ਕਿਰਪਾ ਹੈ, ਉਹ ਤਾਂ ਆਪ ਵੀ ਜਾ ਸਕਦਾ ਹੈ ਪਰ ਜਿਹੜੇ ਲੋਕਾਂ ਕੋਲ ਕੋਈ ਸਾਧਨ ਹੀ ਨਹੀਂ ਹੈ, ਉਨ੍ਹਾਂ ਲੋਕਾਂ ਨੂੰ ਹੀ ਇਸ ਸਕੀਮ ਵਿੱਚ ਤਰਜੀਹ ਦਿੱਤੀ ਜਾਵੇ। ਇਹ ਪੁੰਨ ਵਾਲਾ ਕੰਮ ਹੈ ਅਤੇ ਗਰੀਬ ਲੋਕ ਬਹੁਤ ਅਸੀਸਾਂ ਦਿੰਦੇ ਹਨ। ਜਿਹੜੇ ਲੋਕਾਂ ਕੋਲ ਆਪਣੇ ਸਾਧਨ ਹਨ, ਉਹ ਲੋਕ ਇਸ ਟਰੇਨ ਵਿੱਚ ਸੀਟਾਂ ਨਾ ਲੈਣ ਤਾਂ ਮੈਂ ਸਮਝਦਾ ਹਾਂ ਕਿ ਇਹ ਚੰਗਾ ਹੋਵੇਗਾ। ਇਸ ਤਰ੍ਹਾਂ ਨਾਲ ਇਸ ਸਕੀਮ ਦੀ ਲੋਕਪ੍ਰਿਯਤਾ ਹੋਰ ਵੀ ਵਧੇਗੀ।

ਡਿਪਟੀ ਸਪੀਕਰ ਸਾਹਿਬ, ਵੈਲਫੇਅਰ ਦੀਆਂ ਜਿੰਨੀਆਂ ਸਕੀਮਾਂ ਚੱਲ ਰਹੀਆਂ ਹਨ, ਉਨ੍ਹਾਂ ਵਾਸਤੇ ਵੀ ਫੰਡਜ਼ ਰੱਖੇ ਗਏ ਹਨ। ਸਾਡੇ ਮੁੱਖ ਮੰਤਰੀ ਸਾਹਿਬ ਨੂੰ ਇਸ ਗੱਲ ਦਾ ਮਾਣ ਜਾਂਦਾ ਹੈ। ਸਮੁੱਚੇ ਹਿੰਦੁਸਤਾਨ ਵਿਚ ਅਜਿਹੀ ਕੋਈ ਸਰਕਾਰ ਨਹੀਂ ਹੈ, ਜੋ ਆਟਾ-ਦਾਲ ਸਕੀਮ, ਬੁਢਾਪਾ ਅਤੇ ਹੋਰ ਪੈਨਸ਼ਨਾਂ, ਕਿਸਾਨਾਂ ਦੇ ਬਿਜਲੀ ਦੇ ਬਿਲ ਮੁਆਫ਼, ਗਰੀਬ ਬੱਚੀਆਂ ਨੂੰ ਸਾਈਕਲ ਵੰਡਣੇ, ਭਗਤ ਪੂਰਨ ਸਿੰਘ ਬੀਮਾ ਯੋਜਨਾ ਜਾਂ ਹੋਰ ਕਈ ਪ੍ਰਕਾਰ ਦੀਆਂ ਭਲਾਈ ਸਕੀਮਾਂ ਚਲਾ ਰਹੀ ਹੋਵੇ। ਇਹ ਮਾਣ ਸਿਰਫ਼ ਤੇ ਸਿਰਫ਼ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਸਰਕਾਰ ਦੇ ਹਿੱਸੇ ਆਇਆ ਹੈ। ਇਨ੍ਹਾਂ ਸਕੀਮਾਂ ਨੂੰ ਚਾਲੂ ਰੱਖਣ ਅਤੇ ਵਧੀਆ ਢੰਗਾਂ ਨਾਲ ਲਾਗੂ ਕਰਨ ਲਈ ਅਤੇ ਹੋਰ ਫੰਡਜ਼ ਮੁਹੱਈਆ ਕਰਵਾਉਣ ਲਈ ਸਾਡੇ ਵਿੱਤ ਮੰਤਰੀ ਸਾਹਿਬ ਦਾ ਬਹੁਤ ਧੰਨਵਾਦ ਹੈ। ਜਿਹੜੀ ਥੋੜ੍ਹੀ ਬਹੁਤੀ ਕਮੀ ਪੇਸ਼ੀ ਹੈ, ਉਹ ਸ਼ਗਨ ਸਕੀਮ ਵਿਚ ਨਜ਼ਰ ਆਉਂਦੀ ਹੈ।

ਮੇਰੀ ਬੇਨਤੀ ਹੈ ਕਿ ਇਸ ਵੱਲ ਵੀ ਧਿਆਨ ਦਿੱਤਾ ਜਾਵੇ, ਇਹ ਮੇਰਾ ਸੁਝਾਅ ਹੈ। ਬਾਕੀ ਸਾਰੀਆਂ ਸਕੀਮਾਂ ਬੜੇ ਸੁਚੱਜੇ ਢੰਗ ਨਾਲ ਚੱਲ ਰਹੀਆਂ ਹਨ ਅਤੇ ਲੋਕ ਇਸ ਦੀ ਬਹੁਤ ਪ੍ਰਸ਼ੰਸਾ ਵੀ ਕਰ ਰਹੇ ਹਨ।

ਸੋ, ਅੰਤ ਵਿਚ ਮੈਂ ਤੁਹਾਨੂੰ ਇਸ ਬਜਟ ਸਬੰਧੀ ਮੁਬਾਰਕਬਾਦ ਦਿੰਦਾ ਹਾਂ ਅਤੇ ਆਪਣੀ ਸਰਕਾਰ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਇਹ ਬਜਟ ਪੰਜਾਬ ਦੇ ਲੋਕਾਂ ਦੇ ਹਿਤਾਂ ਵਿਚ ਪੇਸ਼ ਕੀਤਾ ਹੈ। ਮੇਰਾ ਖਿਆਲ ਹੈ ਕਿ ਇਹ ਪਹਿਲਾ ਬਜਟ ਹੋਵੇਗਾ, ਜਿਸ ਦੀ ਲੋਕਾਂ ਵਲੋਂ ਇੰਨੀ ਸ਼ਲਾਘਾ ਕੀਤੀ ਜਾ ਰਹੀ ਹੈ। ਜੇਕਰ ਕਿਸੇ ਨੇ ਨਿੰਦਿਆ ਹੀ ਕਰਨੀ ਹੋਵੇ, ਜਿਵੇਂ ਕਾਂਗਰਸ ਵਾਲੇ ਸੱਜਣਾਂ ਵੱਲੋਂ ਕੀਤਾ ਗਿਆ ਹੈ ਤਾਂ ਇਸ ਦਾ ਕੋਈ ਹੱਲ ਨਹੀਂ ਹੈ। ਸਰਕਾਰ ਨੇ ਪੰਜਾਬ ਦੇ ਲੋਕਾਂ ਦਾ ਕੋਈ ਵੀ ਪੱਖ ਅਜਿਹਾ ਨਹੀਂ ਛੱਡਿਆ, ਜਿਸ ਨੂੰ ਨਾ ਛੂਹਿਆ ਹੋਵੇ ਅਤੇ ਕੋਈ ਵਰਗ ਐਸਾ ਨਹੀਂ ਹੈ ਜਿਸ ਨੂੰ ਸਹੂਲਤ ਨਾ ਦਿੱਤੀ ਹੋਵੇ। ਇਸ ਬਜਟ ਦੀ ਨਿੰਦਿਆ ਆਮ ਕਰਦਾਤਾਵਾਂ ਜਾਂ ਕਿਸੇ ਵੀ ਸਮਾਜਿਕ ਪਾਸਿਓ ਨਹੀਂ ਹੋਈ। ਕਾਂਗਰਸ ਪਾਰਟੀ ਨੇ ਤਾਂ ਕਹਿਣਾ ਹੀ ਹੁੰਦਾ ਹੈ ਪਰੰਤੂ ਪੰਜਾਬ ਦੇ ਸਾਰੇ ਲੋਕਾਂ ਨੇ ਇਸ ਬਜਟ ਨੂੰ ਪਸੰਦ ਕੀਤਾ ਹੈ। ਮੇਰੀ ਤੁਹਾਡੇ ਰਾਹੀਂ ਬੇਨਤੀ ਹੈ ਕਿ ਇਸ ਨੂੰ ਸਰਬਸੰਮਤੀ ਨਾਲ ਪ੍ਰਵਾਨ ਕੀਤਾ ਜਾਵੇ। ਮੈਂ ਇੱਕ ਵਾਰ ਫੇਰ ਮੁੱਖ ਮੰਤਰੀ ਸਾਹਿਬ ਅਤੇ ਡਿਪਟੀ ਮੁੱਖ ਮੰਤਰੀ ਸਾਹਿਬ ਦਾ ਅਤੇ ਮਾਨਯੋਗ ਖਜ਼ਾਨਾ ਮੰਤਰੀ ਜੀ ਨੂੰ ਕੱਲ੍ਹ ਪੇਸ਼ ਕੀਤੇ ਗਏ ਇਸ ਬਜਟ ਤੇ ਲੱਖ ਲੱਖ ਵਧਾਈ ਦਿੰਦਾ ਹਾਂ। ਮੈਂ, ਡਿਪਟੀ ਸਪੀਕਰ ਸਾਹਿਬ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਬਜਟ ਦੇ ਹੱਕ ਵਿੱਚ ਬੋਲਣ ਦਾ ਸਮਾਂ ਦਿੱਤਾ ਹੈ। ਧੰਨਵਾਦ। (ਥੰਪਿੰਗ)

**ਸ਼੍ਰੀ ਦੀਪ ਮਲਹੋਤਰਾ (ਫਰੀਦਕੋਟ) :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਬਜਟ ਤੇ ਬੋਲਣ ਦੀ ਆਗਿਆ ਦਿੱਤੀ ਹੈ। ਸਭ ਤੋਂ ਪਹਿਲਾਂ ਮੈਂ ਵਿੱਤ ਮੰਤਰੀ ਸਾਹਿਬ ਨੂੰ ਇੱਕ ਬੈਲੰਸਡ ਬਜਟ ਪੇਸ਼ ਕਰਨ ਤੇ ਵਧਾਈ ਦਿੰਦਾ ਹਾਂ ਕਿਉਂਕਿ ਉਨ੍ਹਾਂ ਨੇ ਹਰ ਪੱਖ ਦਾ ਧਿਆਨ ਰੱਖਿਆ ਹੈ। ਮੇਰੇ ਤੋਂ ਪਹਿਲੇ ਬੁਲਾਰਿਆਂ ਨੇ ਤੁਹਾਨੂੰ ਦੱਸਿਆ ਹੈ ਕਿ ਵਿੱਤ ਮੰਤਰੀ ਜੀ ਨੇ ਕੋਈ ਪੱਖ ਐਸਾ ਨਹੀਂ ਛੱਡਿਆ ਜਿਹੜਾ ਉਨ੍ਹਾਂ ਨੇ ਬਜਟ ਵਿੱਚ ਟੱਚ ਨਾ ਕੀਤਾ ਹੋਵੇ ਅਤੇ ਜਿਸ ਨੂੰ ਰਿਲੀਫ ਨਾ ਦਿੱਤਾ ਹੋਵੇ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਸਾਹਮਣੇ ਸਰਕਾਰ ਦੀ ਨੀਤੀ ਅਤੇ ਉਸ ਪਿੱਛੇ ਉਪ ਮੁੱਖ ਮੰਤਰੀ ਸਾਹਿਬ ਦੀ ਸੋਚ ਸਬੰਧੀ ਤੁਹਾਨੂੰ ਥੋੜ੍ਹੇ ਜਿਹੇ ਫੈਕਟਸ ਦੱਸਣਾ

[ ਸ਼੍ਰੀ ਦੀਪ ਮਲਹੋਤਰਾ ]

ਚਾਹੁੰਦਾ ਹਾਂ ਕਿਉਂਕਿ ਸਾਡੇ ਜਿੰਨੇ ਵੀ ਵਿਰੋਧੀ ਹਨ, ਉਹ ਇਸ ਬਾਰੇ ਗੱਲਾਂ ਬੜੀਆਂ ਕਰਦੇ ਹਨ। ਐਕਸਾਈਜ਼ ਐਂਡ ਟੈਕਸੇਸ਼ਨ ਡਿਪਾਰਟਮੈਂਟ ਡਿਪਟੀ ਸੀ.ਐਮ. ਸਾਹਿਬ ਖੁਦ ਦੇਖਦੇ ਹਨ ਅਤੇ ਮੇਰਾ ਖਿਆਲ ਹੈ ਕਿ ਇਹ ਸਭ ਤੋਂ ਵੱਧ ਮਾਲੀਆ ਇੱਕਠਾ ਕਰਦਾ ਹੈ। ਮੈਂ ਉਸ ਬਾਰੇ ਤੁਹਾਡੇ ਸਾਹਮਣੇ ਕੁਝ ਤੱਥ ਰੱਖਣਾ ਚਾਹੁੰਦਾ ਹਾਂ। ਸਾਰੇ ਟੈਕਸਿਸ ਇੱਕਠੇ ਹੋਣ ਤੋਂ ਬਾਅਦ ਡਿਵੈਲਪਮੈਂਟ ਦੇ ਜਿੰਨੇ ਵੀ ਕੰਮ ਹੋਣੇ ਹੁੰਦੇ ਹਨ, ਉਨ੍ਹਾਂ ਦੀ ਸਿਰਜਣਾ ਹੁੰਦੀ ਹੈ। ਜਿੰਨੀਆਂ ਵੀ ਵੈਲਫੇਅਰ ਦੀਆਂ ਸਕੀਮਾਂ ਜਾਂ ਡਿਵੈਲਪਮੈਂਟ ਦੇ ਪ੍ਰੋਜੈਕਟ ਚਲਦੇ ਹਨ, ਉਨ੍ਹਾਂ ਪਿੱਛੇ ਡਿਪਟੀ ਸੀ.ਐਮ. ਸਾਹਿਬ ਦੀ ਵੱਡੀ ਸੋਚ ਹੈ। ਵਿਰੋਧੀ ਧਿਰ ਵੱਲੋਂ ਹਮੇਸ਼ਾ ਹੀ ਇਕੋ ਗੱਲ ਕਹਿਣੀ ਕਿ ਪੰਜਾਬ ਤਾਂ ਲੁੱਟਿਆ ਗਿਆ, ਪੁੱਟਿਆ ਗਿਆ, ਪੰਜਾਬ ਵਿੱਚ ਤਾਂ ਕੋਈ ਚੀਜ਼ ਰਹੀ ਹੀ ਨਹੀਂ, ਅਕਾਲੀਆਂ ਨੇ ਫਲਾਣਾ ਕਰ ਦਿੱਤਾ, ਇਹ ਗੱਲਾਂ ਕੋਈ ਚੰਗੀਆਂ ਨਹੀਂ ਹਨ। ਪੰਜਾਬ ਦੇ ਲੋਕ ਬਹੁਤ ਹੀ ਸੂਝਵਾਨ ਅਤੇ ਸਮਝਦਾਰ ਹਨ। ਵਿਰੋਧੀ ਧਿਰ ਦੇ ਲੋਕ ਜਿਹੜੀਆਂ ਗੱਲਾਂ ਬੋਲਦੇ ਹਨ, ਉਹ ਫਿਰ ਅਖਬਾਰ ਵਿੱਚ ਆ ਜਾਂਦੀਆਂ ਹਨ, ਅਜਿਹੀਆਂ ਗੱਲਾਂ ਕਰਨੀਆਂ ਬੜੀਆਂ ਸੌਖੀਆਂ ਹਨ। ਮੈਂ ਇਸ ਸਬੰਧੀ ਥੋੜ੍ਹੇ ਜਿਹੇ ਫੈਕਟਸ ਤੁਹਾਡੇ ਸਾਹਮਣੇ ਰੱਖਣਾ ਚਾਹੁੰਦਾ ਹਾਂ। ਸਾਲ 2007 ਦੇ ਵਿੱਚ ਜਦੋਂ ਸਾਡੀ ਸਰਕਾਰ ਬਣੀ ਤਾਂ ਉਸ ਵੇਲੇ ਐਕਸਾਈਜ਼ ਡਿਪਾਰਟਮੈਂਟ ਦੀ ਇਨਕਮ 1363 ਕਰੋੜ ਰੁਪਿਆ ਸੀ। ਇਹ ਤੱਥ ਸਰਕਾਰੀ ਹੈ ਕਿਉਂਕਿ ਕੱਲ੍ਹ ਵੀ ਹਾਊਸ ਵਿੱਚ ਕਿਹਾ ਗਿਆ ਸੀ ਕਿ ਹਾਊਸ ਵਿੱਚ ਗਲਤ ਤੱਥ ਪੇਸ਼ ਨਹੀਂ ਕਰਨੇ। ਸਾਲ 2007 ਤੋਂ 2012 ਤੱਕ ਸਾਡੀ ਸਰਕਾਰ ਦੌਰਾਨ ਐਕਸਾਈਜ਼ ਐਂਡ ਟੈਕਸੇਸ਼ਨ ਡਿਪਾਟਰਮੈਂਟ ਨੂੰ 3324 ਕਰੋੜ ਰੁਪਏ ਦੀ ਇਨਕਮ ਹੋਈ, ਜਿਸ ਕਾਰਨ ਡਿਵੈਲਪਮੈਂਟ ਦੇ ਸਾਰੇ ਕੰਮ ਚਲ ਸਕੇ।

*2.14 ਵਜੇ ਬਾਅਦ ਦੁਪਹਿਰ (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਸਪੀਕਰ ਸਾਹਿਬ, ਮੈਂ ਤੁਹਾਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਕਾਂਗਰਸ ਦੀ ਸਰਕਾਰ ਦੇ ਸਾਲ 2002 ਤੋਂ ਲੈ ਕੇ ਸਾਲ 2007 ਤੱਕ ਦੇ ਪੀਰੀਅਡ ਦੌਰਾਨ ਐਕਸਾਈਜ਼ ਐਂਡ ਟੈਕਸੇਸ਼ਨ ਡਿਪਾਰਟਮੈਂਟ ਦੀ ਇਨਕਮ ਸਿਰਫ਼ 12 ਕਰੋੜ ਰੁਪਏ ਹੀ ਵਧੀ ਸੀ। 12 ਕਰੋੜ ਰੁਪਏ ਦੇ ਮੁਕਾਬਲੇ ਵਿੱਚ ਸਾਡੀ ਸਰਕਾਰ ਵੇਲੇ 2000 ਕਰੋੜ ਰੁਪਿਆ ਇਨਕਮ ਵਧੀ ਹੋਈ ਹੋਵੇ, ਇਸ ਦੇ ਬਾਵਜੂਦ ਸਾਡੇ

ਭਰਾ ਕਹਿੰਦੇ ਹਨ ਕਿ ਪੰਜਾਬ ਵਿੱਚ ਕੁਝ ਨਹੀਂ ਰਿਹਾ। ਇਹ ਲੋਕਾਂ ਨੂੰ ਇਹ ਗੱਲ ਵੀ ਦੱਸਣ ਕਿ ਇਨਕਮ ਇਨ੍ਹਾਂ ਨੇ ਘੱਟ earn ਕੀਤੀ ਹੈ। ਅੱਜ ਇਹੀ ਇਨਕਮ ਅਨੁਮਾਨਿਤ 5400 ਕਰੋੜ ਰੁਪਏ ਦੀ ਹੋਣੀ ਹੈ ਅਤੇ ਅਗਲੇ 5 ਸਾਲਾਂ ਵਿੱਚ 2000 ਕਰੋੜ ਰੁਪਏ ਇਨਕਮ ਹੋਰ ਵਧਣੀ ਹੈ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇੱਥੇ ਗੱਲ ਕਰ ਦੇਣੀ ਕਿ ਪੰਜਾਬ ਸਿਰ ਕਰਜ਼ਾ ਬਹੁਤ ਹੋ ਗਿਆ ਹੈ, ਸਰਕਾਰ ਕੋਲ ਸੈਲਰੀਜ਼ ਦੇਣ ਵਾਸਤੇ ਪੈਸੇ ਨਹੀਂ ਹਨ, ਅਜਿਹਾ ਕਹਿਣ ਤੋਂ ਪਹਿਲਾਂ ਇਹ ਇਸ ਗੱਲ ਦਾ ਧਿਆਨ ਰੱਖਣ ਕਿ ਕੋਈ ਕਰਜ਼ਾ ਜਿਹੜਾ ਸਟੇਟ ਨੂੰ ਮਿਲਦਾ ਹੈ, ਉਸ ਵਾਸਤੇ ਅਸੀਂ ਗੌਰਮਿੰਟ ਆਫ਼ ਇੰਡੀਆ ਦੇ ਬਾਈਲਾਜ਼ ਜਾਂ ਜਿਹੜਾ ਵੀ ਉਸ ਬਾਰੇ ਕੋਈ ਕ੍ਰਾਈਟੇਰੀਆ ਹੈ, ਉਸ ਨੂੰ ਅਸੀਂ ਪੂਰਾ ਕਰਦੇ ਹਾਂ। ਸਾਨੂੰ ਉਸ ਵਿੱਚ ਆਪਣਾ ਸ਼ੇਅਰ ਪਾਉਣਾ ਪੈਂਦਾ ਹੈ। ਸਪੀਕਰ ਸਾਹਿਬ, ਉਹ ਸ਼ੇਅਰ ਤਾਂ ਹੀ ਪਵੇਗਾ ਜੇਕਰ ਅਸੀਂ ਇਨਕਮ earn ਕਰ ਰਹੇ ਹੋਵਾਂਗੇ। ਗੌਰਮਿੰਟ ਆਫ਼ ਇੰਡੀਆ ਦਾ ਸ਼ੇਅਰ ਤਾਂ ਹੀ ਆਵੇਗਾ ਜੇਕਰ ਅਸੀਂ ਮੈਚਿੰਗ ਗ੍ਰਾਂਟ ਦੇਵਾਂਗੇ। ਇਹ ਫੈਕਟਸ ਤੇ ਗੱਲ ਕਰਨ। ਇਸ ਕਰਕੇ ਮੈਂ ਲੋਕਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਇਕੱਲੇ ਵਿਰੋਧੀਆਂ ਦੀਆਂ ਇਹੋ ਜਿਹੀਆਂ ਗੱਲਾਂ ਸੁਣ ਕੇ ਗੁੰਮਰਾਹ ਨਾ ਹੋਈਏ। ਅੱਜ ਕੱਲ੍ਹ ਜਦੋਂ ਅਸੀਂ ਅਖਬਾਰਾਂ ਵਿੱਚ ਇਸ ਤਰ੍ਹਾਂ ਦੇ ਇਸ਼ਤਿਹਾਰ ਦੇ ਰਹੇ ਹਾਂ ਕਿ ਕਾਂਗਰਸ ਸਰਕਾਰ ਨੇ ਫਲਾਣੇ ਕੰਮ ਤੇ ਕੁੱਲ ਕਿੰਨਾ ਖਰਚ ਕੀਤਾ ਸੀ ਅਤੇ ਅਸੀਂ ਕਿੰਨਾ ਖਰਚ ਕਰ ਰਹੇ ਹਾਂ ਤਾਂ ਵੀ ਉਨ੍ਹਾਂ ਨੂੰ ਯਕੀਨ ਨਹੀਂ ਹੈ।

ਅੱਜ ਮੈਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਬਹੁਤ ਵਧਾਈ ਦਿੰਦਾ ਹਾਂ, ਇੱਕ ਨੌਜਵਾਨ ਫਾਈਨਾਂਸ ਮਨਿਸਟਰ ਜਿਸ ਨੇ ਸੀ.ਐਮ. ਸਾਹਿਬ ਦੀ ਸਰਪ੍ਰਸਤੀ ਵਿੱਚ, ਉਨ੍ਹਾਂ ਦੀ ਗਾਈਡੈਂਸ ਵਿੱਚ ਪੰਜਾਬ ਨੂੰ ਹਰ ਚੀਜ਼ ਪ੍ਰੋਵਾਈਡ ਕਰਵਾਈ ਹੈ। ਸਪੀਕਰ ਸਾਹਿਬ, ਇੱਥੇ ਹਮੇਸ਼ਾ ਹੀ ਗੱਲ ਹੁੰਦੀ ਹੈ ਕਿ ਪੰਜਾਬ ਵਿੱਚ ਵਪਾਰ ਘੱਟ ਗਿਆ ਹੈ, ਇੰਡਸਟਰੀ ਇਥੋਂ ਚਲੀ ਗਈ ਹੈ। ਮੈਂ ਤੁਹਾਨੂੰ ਇਹ ਗੱਲ ਦੱਸਣੀ ਚਾਹੁੰਦਾ ਹਾਂ ਕਿ ਜਿਹੜੀ ਇੰਡਸਟਰੀ ਪੰਜਾਬ 'ਚੋਂ ਸ਼ਿਫਟ ਹੋਈ ਹੈ, ਉਹ ਇਸ ਕਰਕੇ ਹੋਈ ਹੈ ਕਿਉਂਕਿ ਪਹਿਲੀ ਸੈਂਟਰ ਸਰਕਾਰ ਨੇ ਦੂਜੇ ਰਾਜਾਂ ਨੂੰ ਇਨਕਮ ਟੈਕਸ ਵਿੱਚ ਰਿਬੇਟ ਦਿੱਤੀ ਸੀ। ਉਸ ਕਾਰਨ ਸਾਡੀ ਇੰਡਸਟਰੀ ਜ਼ਰੂਰ ਸ਼ਿਫਟ ਹੋਈ ਹੈ ਪਰ ਉਸ ਦੇ ਬਾਵਜੂਦ ਵੀ ਜੇਕਰ ਅਸੀਂ ਵੈਟ ਕੁਲੈਕਸ਼ਨ ਦੀ ਗੱਲ ਕਰੀਏ, ਵਿਰੋਧੀ ਧਿਰ ਵਾਲਿਆਂ ਨੂੰ ਹਮੇਸ਼ਾ ਇਹੀ ਲਗਦਾ ਰਹਿੰਦਾ ਹੈ ਕਿ ਅਸੀਂ ਤਾਂ ਮਹਿਜ਼ ਗੱਲਾਂ ਕਰਦੇ ਹਾਂ ਪਰ ਸਪੀਕਰ ਸਾਹਿਬ, ਜਿਹੜੇ ਸਰਕਾਰੀ

[ ਸ਼੍ਰੀ ਦੀਪ ਮਲਹੋਤਰਾ ]

ਅੰਕੜੇ ਹਨ, ਉਨ੍ਹਾਂ ਅਨੁਸਾਰ ਸਾਲ 2007 ਵਿੱਚ 2300 ਦੇ ਮੁਕਾਬਲੇ 4700 ਕਰੋੜ ਰੁਪਏ ਵੈਟ ਦੀ ਕੁਲੈਕਸ਼ਨ ਹੋਈ। ਸਾਲ 2012 ਵਿੱਚ ਇਹ ਵਧ ਕੇ 12,000 ਕਰੋੜ ਰੁਪਏ ਹੋ ਗਈ ਅਤੇ ਅੱਜ ਵਿੱਤੀ ਸਾਲ 2016-17 ਵਿੱਚ 19,500 ਕਰੋੜ ਰੁਪਿਆ, ਲਗਭਗ 20 ਹਜ਼ਾਰ ਕਰੋੜ ਰੁਪਿਆ ਹੈ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਹਾਊਸ ਨੂੰ ਇੱਕ ਇਨਫਰਮੇਸ਼ਨ ਦੇਣੀ ਚਾਹੁੰਦਾ ਹਾਂ।

**ਮਾਨਯੋਗ ਸਪੀਕਰ :** ਹਾਂ ਜੀ, ਦੱਸੋ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਸਵੇਰੇ ਰਾਕੇਸ਼ ਪਾਂਡੇ ਜੀ ਨੇ ਪ੍ਰਸ਼ਨ ਕਾਲ ਦੌਰਾਨ ਮੁੱਦਾ ਉਠਾਇਆ ਸੀ ਕਿ ਪੰਜਾਬ ਸਰਕਾਰ ਨੇ ਲੀਡਰ ਆਫ਼ ਦਿ ਆਪੋਜ਼ੀਸ਼ਨ ਨੂੰ ਸੁਵਿਧਾਵਾਂ ਨਹੀਂ ਦਿੱਤੀਆਂ ਅਤੇ ਉਨ੍ਹਾਂ ਨਾਲ ਵਿਤਕਰਾ ਕੀਤਾ ਹੈ। ਆਨਰੇਬਲ ਮੈਂਬਰਜ਼, ਬੈਂਸ ਬ੍ਰਦਰਜ਼ ਨੇ ਵੀ ਨਵੀਂ ਗੱਡੀ ਨਾ ਮਿਲਣ ਦਾ ਮੁੱਦਾ ਉਠਾਇਆ ਸੀ। ਸਰ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜਿੱਥੋਂ ਤੱਕ ਲੀਡਰ ਆਫ਼ ਦਿ ਆਪੋਜ਼ੀਸ਼ਨ ਦਾ ਤਾਅਲੁਕ ਹੈ, ਜੋ ਰਿਆਇਤਾਂ ਇੱਕ ਮਨਿਸਟਰ ਨੂੰ ਮਿਲਦੀਆਂ ਹਨ, ਉਨ੍ਹਾਂ ਨੂੰ ਉਹ ਸਾਰੀਆਂ ਪ੍ਰੋਵਾਈਡ ਕਰਵਾ ਦਿੱਤੀਆਂ ਗਈਆਂ ਹਨ। ਰੂਲਜ਼ ਦੇ ਮੁਤਾਬਿਕ ਉਨ੍ਹਾਂ ਨੂੰ ਸੈਕਟਰ-2 ਵਿੱਚ ਕੋਠੀ ਨੰਬਰ 46 ਅਲਾਟ ਕਰ ਦਿੱਤੀ ਗਈ ਹੈ ਜਿਹੜੀ ਕਿ ਚੀਫ਼ ਮਨਿਸਟਰ ਪੂਲ ਵਿੱਚ ਰੱਖੀ ਗਈ ਹੈ। ਉਨ੍ਹਾਂ ਨੂੰ ਇੱਕ ਸਕੱਤਰ, ਸ਼੍ਰੀਮਤੀ ਸਵਿਤਾ ਰਾਣੀ; ਇੱਕ ਸੀਨੀਅਰ ਸਕੇਲ ਸਟੈਨੋਗ੍ਰਾਫਰ, ਰਣਜੀਤ ਸਿੰਘ; ਇੱਕ ਕਲਰਕ, ਮਨੀਸ਼ ਕੁਮਾਰ; ਇੱਕ ਸੇਵਾਦਾਰ, ਨਰਿੰਦਰ ਸਿੰਘ; ਇੱਕ ਵਿਸ਼ੇਸ਼ ਸਹਾਇਕ, ਮੱਖਣ ਸਿੰਘ; ਇੱਕ ਟੈਲੀਫੋਨ ਆਪਰੇਟਰ, ਗੁਰਸੇਵਕ ਸਿੰਘ ਅਤੇ ਕੁੱਕ, ਕਰਮਜੀਤ ਸਿੰਘ ਦਿੱਤਾ ਗਿਆ ਹੈ। ਵੈਸੇ ਕੁੱਕ ਪ੍ਰੋਵਾਈਡ ਨਹੀਂ ਕਰਵਾਇਆ ਜਾਂਦਾ ਪਰ ਉਹ ਉਨ੍ਹਾਂ ਨੂੰ ਦਿੱਤਾ ਗਿਆ ਹੈ। ਇਸੇ ਤਰ੍ਹਾਂ ਹੀ ਉਨ੍ਹਾਂ ਨੂੰ ਗੱਡੀ ਭੇਜੀ ਸੀ ਪਰ ਉਨ੍ਹਾਂ ਨੇ ਕਿਹਾ ਕਿ ਇਹ ਪੁਰਾਣੀ ਹੈ, ਮੈਨੂੰ ਨਵੀਂ ਦਿਉ। ਸਪੀਕਰ ਸਾਹਿਬ, ਨਵੀਆਂ ਗੱਡੀਆਂ ਦੇ ਟੈਂਡਰ ਲੱਗੇ ਹੋਏ ਹਨ ਅਤੇ ਮੇਰਾ ਖਿਆਲ ਹੈ ਕਿ 31 ਮਾਰਚ, 2016 ਤੱਕ ਇਹ ਆ ਜਾਣਗੇ। ਉਨ੍ਹਾਂ ਨੂੰ ਨਵੀਂ ਗੱਡੀ, ਫਾਰਚੂਨਰ ਖਰੀਦ ਕੇ ਦੇਣ ਦਾ ਫੈਸਲਾ ਆਲਰੇਡੀ ਹੋ ਚੁੱਕਾ ਹੈ। ਇਹ ਅੰਡਰ ਪ੍ਰਾਸੈਸ ਹੈ। ਜਿਸ ਦਿਨ ਵੀ ਟੈਂਡਰ ਖੁੱਲ੍ਹ ਗਏ, ਗੱਡੀ ਦਾ ਆਰਡਰ ਦੇ ਕੇ ਸਭ ਤੋਂ ਪਹਿਲਾਂ ਇਨ੍ਹਾਂ ਨੂੰ ਦੇ ਦਿੱਤੀ ਜਾਵੇਗੀ। ਮੈਂ ਇਸ ਗੱਲ ਦਾ ਭਰੋਸਾ ਦਿਵਾਉਂਦਾ ਹਾਂ।

ਬੈਂਸ ਭਰਾਵਾਂ ਨੇ ਕਿਹਾ ਸੀ ਕਿ ਸਾਡੀਆਂ ਗੱਡੀਆਂ ਨਹੀਂ ਆਈਆਂ। ਇਨ੍ਹਾਂ ਨੂੰ ਗੱਡੀ ਆਫ਼ਰ ਕੀਤੀ ਗਈ ਸੀ। ਪਹਿਲਾਂ ਜਿਪਸੀਆਂ ਦੇਣ ਦਾ ਫੈਸਲਾ ਕੀਤਾ ਸੀ ਪਰ ਇਹ ਕਹਿੰਦੇ ਕਿ ਸਾਨੂੰ ਇਨੋਵਾ ਦਿਉ। ਹੁਣ ਇਨੋਵਾ ਦਿੰਦੇ ਹਾਂ ਤਾਂ ਇਹ ਕਹਿੰਦੇ ਹਨ ਕਿ ਸਾਨੂੰ ਜਿਪਸੀ ਦਿਉ। ਇਸ ਵਿਚਕਾਰ ਲੜਾਈ ਪਈ ਹੋਈ ਹੈ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਪੀਕਰ ਸਾਹਿਬ.....

**ਮਾਨਯੋਗ ਸਪੀਕਰ :** ਉਨ੍ਹਾਂ ਦੀ ਗੱਲ ਖਤਮ ਹੋ ਲੈਣ ਦਿਉ, ਫਿਰ ਤੁਸੀਂ ਆਪਣੀ ਕਹਿ ਲੈਣਾ।

**ਸੰਸਦੀ ਮਾਮਲੇ ਮੰਤਰੀ :** ਇਹ ਜੋ ਵੀ ਕਹਿਣਗੇ, ਇਨ੍ਹਾਂ ਨੂੰ ਦੇ ਦਿੱਤਾ ਜਾਵੇਗਾ। The dispute is not ਕਿ ਨਹੀਂ ਦੇਣੀ। ਡਿਸਪਿਊਟ ਇਹ ਹੈ ਕਿ ਕਿਹੜੀ ਦੇਣੀ ਹੈ। ਇਨ੍ਹਾਂ ਨੂੰ ਗੱਡੀ ਪਸੰਦ ਨਹੀਂ ਆ ਰਹੀ, ਜਿਹੜੀ ਗੱਡੀ ਕਹਿਣਗੇ, ਅਸੀਂ ਦੇ ਦਿਆਂਗੇ।

**ਸਰਦਾਰ ਬਲਵਿੰਦਰ ਸਿੰਘ ਬੈਂਸ:** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।

**ਮਾਨਯੋਗ ਸਪੀਕਰ:** ਪਹਿਲਾਂ ਉਨ੍ਹਾਂ ਨੂੰ ਗੱਲ ਤਾਂ ਕਹਿ ਲੈਣ ਦਿਓ।

**ਸੰਸਦੀ ਮਾਮਲੇ ਮੰਤਰੀ:** ਇੱਕ ਪੁਆਇੰਟ ਇਹ ਆਇਆ ਸੀ ਕਿ ਸੀ.ਪੀ.ਐਸ. ਨੂੰ ਗੱਡੀ ਨਹੀਂ ਦਿੱਤੀ, ਮੈਂ ਉਨ੍ਹਾਂ ਨੂੰ ਗੱਡੀ ਦਿੱਤੀ ਹੋਈ ਹੈ। ਇਹ ਕਹਿੰਦੇ ਸੀ ਕਿ ਠੀਕ ਨਹੀਂ ਚਲਦੀ, ਨਵੀਂ ਕਾਰ ਦਿੱਤੀ ਜਾਵੇ। ਨਵੀਆਂ ਗੱਡੀਆਂ ਦੇ ਆਰਡਰ ਦਿੱਤੇ ਹੋਏ ਹਨ, ਉਨ੍ਹਾਂ ਦੀ ਗੱਡੀ ਵੀ ਰਿਪਲੇਸ ਹੋ ਜਾਵੇਗੀ, I assure this House.

**ਮਾਨਯੋਗ ਸਪੀਕਰ :** ਬੈਂਸ ਸਾਹਿਬ, ਹੁਣ ਦੱਸੋ ਕੀ ਕਹਿਣਾ ਚਾਹੁੰਦੇ ਹੋ? ਮੰਤਰੀ ਜੀ ਨੇ ਕਿਹਾ ਹੈ ਕਿ ਗੱਡੀ ਦੇ ਦਿਆਂਗੇ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਪੀਕਰ ਸਾਹਿਬ, ਇਹ ਸੱਚ ਦਾ ਸਦਨ ਹੈ। ਮੈਂ ਜਦੋਂ ਵੀ ਇਸ ਹਾਊਸ ਅੰਦਰ ਆਉਂਦਾ ਹਾਂ ਪਹਿਲਾਂ ਬਾਹਰ ਮੱਥਾ ਟੇਕ ਕੇ ਫਿਰ ਅੰਦਰ ਵੜਦਾ ਹਾਂ ਪਰ ਇੱਥੇ ਤਾਂ ਪੂਰਾ ਹੀ ਝੂਠ ਹੈ ਜੀ। ** ** ਇਹ ਚੱਲ ਹੀ ਨਹੀਂ ਸਕਣਾ। ਸਪੀਕਰ ਸਾਹਿਬ, ਅਸੀਂ ਕਦੇ ਨਹੀਂ ਕਿਹਾ ਕਿ

** Expunged as ordered by the Chair.

[ ਸਰਦਾਰ ਬਲਵਿੰਦਰ ਸਿੰਘ ਬੈਂਸ ]

ਸਾਨੂੰ ਇਨੋਵਾ ਚਾਹੀਦੀ ਹੈ। ਅਸੀਂ ਦੋਵੇਂ ਭਰਾਵਾਂ ਨੇ ਕਿਹਾ ਹੈ ਕਿ ਜਿਪਸੀ ਖੜ੍ਹੀ ਹੈ, ਦਿੱਤੀ ਜਾਵੇ ਟ੍ਰਾਂਸਪੋਰਟ ਸੈਕਟਰੀ ਨਾਲ ਗੱਲ ਕਰਨ ਤੇ ਉਨ੍ਹਾਂ ਕਿਹਾ ਕਿ ਗੱਡੀ ਦੇਣਾ ਸਾਡੇ ਵੱਸ ਵਿੱਚ ਨਹੀਂ ਹੈ। ਉਥੇ ਉੱਪਲ ਸਾਹਿਬ ਨੂੰ ਪੁੱਛਿਆ ਤਾਂ ਉਹ ਕਹਿੰਦੇ ਕਿ ਮੇਰੇ ਵੱਸ ਵਿੱਚ ਨਹੀਂ ਹੈ। ਸਪੀਕਰ ਸਾਹਿਬ, ਇਹ ਸਾਰੀ ਗੱਲ ਤਾਂ ਸਾਡੀ ਸਮਝ ਤੋਂ ਬਾਹਰ ਹੈ ਜੀ। ** ** ਇਹ ਚੱਲਣਾ ਨਹੀਂ, ਇਹ ਪਵਿੱਤਰ ਸਦਨ ਹੈ।

**ਮਾਨਯੋਗ ਸਪੀਕਰ :** ਹੁਣ ਇਨ੍ਹਾਂ ਨੇ ਕਿਹਾ ਤਾਂ ਹੈ ਕਿ ਦੇ ਦਿਆਂਗੇ। ** ** ਸ਼ਬਦ ਐਕਸਪੰਜ ਕਰ ਦਿੱਤੇ ਜਾਣ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਪੀਕਰ ਸਾਹਿਬ, ਇਹ ਤਾਂ ਪੁੱਛ ਲਓ ਕਿ ਕਦੋਂ ਤੱਕ ਦੇ ਦੇਣਗੇ? ਗੱਡੀਆਂ ਖੜ੍ਹੀਆਂ ਹਨ। ਮੰਤਰੀ ਸਾਹਿਬ ਬੈਠੇ ਹਨ, ਮੈਂ ਗੁਜ਼ਾਰਿਸ਼ ਕਰਦਾ ਹਾਂ ਕਿ ਇਹ ਸਮਾਂ-ਬੱਧ ਕਰ ਦੇਣ ਕਿ ਸਾਨੂੰ ਕਦੋਂ ਤੱਕ ਗੱਡੀਆਂ ਦੇ ਦੇਣਗੇ?

**ਸੰਸਦੀ ਮਾਮਲੇ ਮੰਤਰੀ :** ਮੈਂ ਟ੍ਰਾਂਸਪੋਰਟ ਮਨਿਸਟਰ ਨੂੰ ਕਹਿ ਦਿਆਂਗਾ ਤੇ ਉਹ ਪ੍ਰੋਵਾਈਡ ਕਰਵਾ ਦੇਣਗੇ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਪੀਕਰ ਸਾਹਿਬ, ਤੁਸੀਂ ਸੁਣ ਲਿਆ ਹੈ। ਇਹ ਹੁਣ ਵੀ ਲਾਰਾ ਹੀ ਹੈ। ਕੋਈ ਡੇਟ ਬਾਊਂਡ ਕਰ ਦਿਓ, ਹਫ਼ਤੇ ਦੀ ਕਰ ਦਿਓ।

**ਸੰਸਦੀ ਮਾਮਲੇ ਮੰਤਰੀ:** ਸਰ, ਟ੍ਰਾਂਸਪੋਰਟ ਡਿਪਾਰਟਮੈਂਟ ਅਲਾਟਮੈਂਟ ਕਰਦਾ ਹੈ। I have discussed with it Secretary, Transport Department and Secretary, Parliamentary Affairs also.

**ਸਰਦਾਰ ਬਲਵਿੰਦਰ ਸਿੰਘ ਬੈਂਸ :** ਮੰਤਰੀ ਸਾਹਿਬ, ਮੈਂ ਕਦੇ ਤੁਹਾਡੀ ਗੱਡੀ ਵਿੱਚ ਨਹੀਂ ਬੈਠਿਆ। ਸਿਕਿਉਰਟੀ ਨੇ ਬੈਠਣਾ ਹੈ ਜੀ।

**ਸੰਸਦੀ ਮਾਮਲੇ ਮੰਤਰੀ:** ਮੈਂ ਅੱਜ ਤੁਹਾਨੂੰ ਆਪਣੀ ਗੱਡੀ ਵਿੱਚ ਬਿਠਾਉਂਗਾ।

**ਸਰਦਾਰ ਬਲਵਿੰਦਰ ਸਿੰਘ ਬੈਂਸ:** ਤੁਸੀਂ ਟਾਈਮ ਬਾਊਂਡ ਕਰ ਦਿਓ, ਮਹਿਕਮਾ ਬੈਠਾ ਹੈ। ਉਨ੍ਹਾਂ ਨੂੰ ਕਿਹੜਾ ਪਤਾ ਨਹੀਂ ਲੱਗਣਾ ਕਿ ਮੰਤਰੀ ਸਾਹਿਬ ਨੇ ਆਰਡਰ ਕਰ ਦਿੱਤਾ ਹੈ।

---

** Expunged as ordered by the Chair.

**ਮਾਨਯੋਗ ਸਪੀਕਰ :** ਠੀਕ ਹੈ ਜੀ। ਸ਼੍ਰੀ ਦੀਪ ਮਲਹੋਤਰਾ ਜੀ।

**ਸ਼੍ਰੀ ਦੀਪ ਮਲਹੋਤਰਾ:** ਸਪੀਕਰ ਸਾਹਿਬ, ਮੈਂ ਦੱਸ ਰਿਹਾ ਸੀ ਕਿ ਸਾਲ 2007 ਵਿੱਚ ਸਾਡੀ ਵੈਟ ਤੋਂ ਇਨਕਮ 4700 ਕਰੋੜ ਰੁਪਏ ਸੀ ਜਿਹੜੀ ਕਿ ਅੱਜ ਵੱਧ ਕੇ ਤਕਰੀਬਨ 19,500 ਕਰੋੜ ਰੁਪਏ ਹੋ ਗਈ ਹੈ। ਹੁਣ ਆਪਾਂ ਅੰਦਾਜ਼ਾ ਲਗਾ ਸਕਦੇ ਹਾਂ ਕਿ ਜੇ ਇਹ ਵੈਟ ਦੀ ਇਨਕਮ ਹੈ ਤਾਂ ਜਦੋਂ ਵੈਟ ਦੀ ਦਰ ਆਮ ਤੌਰ ਤੇ ਜ਼ਿਆਦਾ ਚੀਜ਼ਾਂ ਤੇ ਘਟੀ ਹੈ ਫੇਰ ਤਾਂ ਪੰਜਾਬ ਵਿੱਚ ਬਿਜ਼ਨਸ ਵਧਿਆ ਹੈ ਤਦ ਹੀ ਇੰਨੀ ਵੈਟ ਕੁਲੈਕਸ਼ਨ ਹੋਈ ਹੈ। ਕਹਿਣ ਦਾ ਭਾਵ ease of doing business ਹੈ।(.....ਵਿਘਨ) ਮੈਂ ਇੱਕ ਮਿੰਟ ਤੁਹਾਡੀ ਗੱਲ ਦਾ ਜਵਾਬ ਦੇ ਰਿਹਾ ਹਾਂ। ਪੰਜਾਬ ਵਿੱਚ ਜਿਹੜਾ ਈ-ਸਿਸਟਮ ਲਾਗੂ ਹੋਇਆ ਹੈ ਉਹ ਉਸੇ ਕਰਕੇ ਹੋਇਆ ਹੈ ਅਤੇ ਪਹਿਲੀ ਸਟੇਜ ਤੇ ਜਿਹੜਾ ਟੈਕਸ ਲਗਾਇਆ ਹੈ, ਉਸ ਕਰਕੇ ਵੈਟ ਕੁਲੈਕਸ਼ਨ ਵਧੀ ਹੈ। ਇਹ ਗੱਲ ਆਪਾਂ ਸਾਰੇ ਜਾਣਦੇ ਹਾਂ ਕਿ ਵਪਾਰੀ ਦੀ ਸੇਲ ਤੇ ਵੈਟ ਲਗਦਾ ਹੈ। ਜੇ ਪੰਜਾਬ ਵਿੱਚ ਬਿਜ਼ਨਸ ਦੀ ਗ੍ਰੋਥ ਹੋਈ ਹੈ ਤਾਂ ਹੀ ਪਹਿਲੀਆਂ ਸਰਕਾਰਾਂ ਦੇ ਮੁਕਾਬਲੇ ਅੱਜ ਵੈਟ ਚਾਰ ਗੁਣਾ ਵੱਧ ਇਕੱਠਾ ਹੋਇਆ ਹੈ।

ਬੈਂਸ ਸਾਹਿਬ ਨੇ ਵੀ ਇੱਕ ਗੱਲ ਕਹੀ ਸੀ, ਉਨ੍ਹਾਂ ਨੂੰ ਖਦਸ਼ਾ ਸੀ। ਵਪਾਰੀ ਹੋਣ ਦੇ ਨਾਤੇ ਮੈਂ ਵੀ ਇਹ ਦਿੱਕਤਾਂ ਮਹਿਸੂਸ ਕਰਦਾ ਹਾਂ ਕਿ ਮਹਿਕਮੇ ਵੱਲੋਂ ਵੈਟ ਤੇ ਰਿਫੰਡ ਲੇਟ ਕੀਤਾ ਜਾਂਦਾ ਹੈ। ਲੁਧਿਆਣੇ ਵਿੱਚ ਇੰਡਸਟਰੀ ਵਾਲਿਆਂ ਦਾ ਜਿਸ ਤਰ੍ਹਾਂ ਬੈਂਸ ਸਾਹਿਬ ਨੂੰ ਕੰਸਰਨ ਹੈ, ਮੈਨੂੰ ਵੀ ਵਪਾਰੀ ਰੋਜ਼ ਗੱਲ ਕਰਦੇ ਹਨ ਕਿ ਸਾਡੇ ਰਿਫੰਡ ਲੇਟ ਆਉਂਦੇ ਹਨ ਲੇਕਿਨ ਅਸਲੀਅਤ ਕੀ ਹੈ? ਜੇਕਰ ਅੰਕੜੇ ਦੇਖੀਏ ਤਾਂ ਸਾਲ 2013-14 ਵਿੱਚ 657 ਕਰੋੜ, ਸਾਲ 2014-15 ਵਿੱਚ 711 ਕਰੋੜ, ਸਾਲ 2015-16 ਦੇ ਹੁਣ ਤੱਕ ਦੇ 730 ਕਰੋੜ ਦੇ ਰਿਫੰਡ ਦਿੱਤੇ ਗਏ। ਹੁਣ ਜਿਹੜੀ ਦਿੱਕਤ ਆਉਂਦੀ ਹੈ ਮੈਂ ਉਸ ਦੀ ਗੱਲ ਕਰਦਾ ਹਾਂ। ਜਿਹੜੇ ਰਿਫੰਡ ਪੈਂਡਿੰਗ ਰਹਿ ਜਾਂਦੇ ਹਨ, ਜਿਨ੍ਹਾਂ ਦੀ ਬੈਂਸ ਸਾਹਿਬ ਨੇ ਗੱਲ ਕੀਤੀ ਸੀ, ਸਾਲ 2014-15 ਵਿੱਚ ਸਾਡੇ ਕੋਲ 360 ਕਰੋੜ ਦੇ ਰਿਫੰਡ ਪੈਂਡਿੰਗ ਸਨ ਔਰ ਅੱਜ ਸਾਲ 2015-16 ਵਿੱਚ ਵੈਟ ਦੀ ਕੁਲੈਕਸ਼ਨ ਵਧਣ ਕਰਕੇ ਵੀ 290 ਕਰੋੜ ਦੇ ਰਿਫੰਡ ਪੈਂਡਿੰਗ ਹਨ। ਉਸ ਦੇ ਕਾਰਨ ਇਹ ਹਨ ਕਿ ਜਿਹੜਾ First in first out ਦਾ ਸਿਸਟਮ ਬਣਾਇਆ ਗਿਆ ਹੈ, ਪ੍ਰਿੰਸੀਪਲ ਬਣਾਇਆ ਗਿਆ ਹੈ, ਉਸ ਅਨੁਸਾਰ ਜਿਸ ਨੇ ਵੀ ਰਿਫੰਡ ਪਹਿਲਾਂ ਭਰਿਆ, ਉਸ ਨੂੰ ਪਹਿਲਾਂ

ਜਾਵੇਗਾ। ਉਸ ਵਾਸਤੇ ਅਸੀਂ ਕੋਸ਼ਿਸ਼ਾਂ ਕਰ ਰਹੇ ਹਾਂ। ਅਸੀਂ ਇੱਕ ਸਟਾਰ ਰੇਟਿੰਗ ਸਕੀਮ ਚਲਾਈ ਸੀ ਉਸ ਵਿੱਚ ਜਿਹੜੇ ਵਪਾਰੀ ਆਉਂਦੇ ਹਨ, ਉਨ੍ਹਾਂ ਵਾਸਤੇ ਸਾਡੀ ਵੱਧ ਤੋਂ ਵੱਧ ਕੋਸ਼ਿਸ਼ ਹੁੰਦੀ ਹੈ ਕਿ ਟਾਈਮ ਸਿਰ ਉਨ੍ਹਾਂ ਦਾ ਰਿਫੰਡ ਜ਼ਰੂਰ ਹੋ ਸਕੇ।

(ਇਸ ਸਮੇਂ ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਮਲਹੋਤਰਾ ਜੀ, ਤੁਸੀਂ ਬੋਲੋ। ਉਨ੍ਹਾਂ ਦਾ ਟਾਈਮ ਅਜੇ ਆਉਣਾ ਹੈ। (.....ਵਿਘਨ) ਮੇਰੀ ਬੇਨਤੀ ਸੁਣ ਲਵੋ। ਉਨ੍ਹਾਂ ਦੇ 9 ਮਿੰਟ ਅਜੇ ਆਉਣੇ ਹਨ.. ਉਨ੍ਹਾਂ ਨੇ ਬੋਲਣ ਲਈ ਸਮਾਂ ਲੈਣਾ ਹੈ, ਉਸ ਵਕਤ ਉਹ ਬੋਲ ਲੈਣਗੇ।

(ਇਸ ਸਮੇਂ ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਆਪਣੀ ਸੀਟ ਤੇ ਖੜ੍ਹੇ ਹੋ ਕੇ ਪੁਆਇੰਟ ਆਫ਼ ਆਰਡਰ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਜਥੇਦਾਰ ਜੀ, ਤੁਹਾਡੇ ਬੋਲਣ ਦਾ ਟਾਈਮ ਅਜੇ ਆਉਣਾ ਹੈ।...ਨਹੀਂ ਜੀ, ਇਸ ਤੇ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਜਿਹੜੀ ਰੇਸ਼ੋ ਨਾਲ ਤੁਸੀਂ ਜੁਰਮਾਨਾ ਲੈਂਦੇ ਹੋ, ਉਸੇ ਰੇਸ਼ੋ ਨਾਲ ਵਪਾਰੀ ਨੂੰ ਵਿਆਜ ਵੀ ਦੇ ਦਿਉ। ਸਪੀਕਰ ਸਾਹਿਬ, 300 ਕਰੋੜ ਰੁਪਿਆ ਵੈਟ ਦਾ ਰਿਫੰਡ ਖੜ੍ਹਾ ਹੈ...

**ਮਾਨਯੋਗ ਸਪੀਕਰ:** ਬੈਂਸ ਜੀ, ਤੁਸੀਂ ਪਹਿਲਾਂ ਇਨ੍ਹਾਂ ਦੀ ਗੱਲ ਸੁਣੋ। ਤੁਸੀਂ ਆਪਣੇ ਟਾਈਮ ਤੇ ਬੋਲਣਾ। ਮਲਹੋਤਰਾ ਜੀ, ਤੁਸੀਂ ਆਪਣੀ ਸਪੀਚ ਕੰਟੀਨਿਊ ਕਰੋ।

**ਸ਼੍ਰੀ ਦੀਪ ਮਲਹੋਤਰਾ :** ਮੇਰੀ ਗੱਲ ਸੁਣੋ, ਤੁਸੀਂ ਮੇਰੇ ਭਰਾ ਹੋ। ਮੈਂ ਤੁਹਾਨੂੰ ਜਵਾਬ ਦੇਣ ਲਈ ਤਿਆਰ ਹਾਂ। ਜਿਹੜਾ ਵੀ ਆਦਮੀ ਰਿਫੰਡ ਵਾਸਤੇ ਅਪਲਾਈ ਕਰਦਾ ਹੈ, ਉਸ ਨੂੰ ਇਕ ਦਿਨ ਵਿਚ ਜਾਂ ਦਸ ਦਿਨ ਵਿਚ ਰਿਫੰਡ ਨਹੀਂ ਹੁੰਦਾ। ਉਸ ਦੀ ਪਹਿਲਾਂ ਪਰਾਪਰ ਇਨਕੁਆਇਰੀ ਹੁੰਦੀ ਹੈ। ਉਸ ਤੋਂ ਬਾਅਦ ਜਿਸ ਨੇ ਪਹਿਲਾਂ ਅਪਲਾਈ ਕੀਤਾ ਹੁੰਦਾ ਹੈ, ਉਸ ਨੂੰ ਪਹਿਲਾਂ ਰਿਫੰਡ ਮਿਲਦਾ ਹੈ। ਲੁਧਿਆਣੇ ਬਾਰੇ ਤੁਹਾਨੂੰ ਵੀ ਪਤਾ ਹੈ ਕਿ ਪਿਛਲੇ ਸਾਲ ਵੈਟ ਰਿਫੰਡ ਦੇ ਫਰਾਡ

ਵੀ ਫੜੇ ਗਏ ਸਨ। ਕਈ ਲੋਕਾਂ ਨੇ 6-6 ਘੰਟੇ ਵਿਚ ਮਾਲ ਬੰਗਲਾ ਦੇਸ਼ ਵਿਚ ਪਹੁੰਚਾ ਦਿੱਤਾ ਅਤੇ ਰਿਫੰਡ ਲਈ ਅਪਲਾਈ ਕਰ ਦਿੱਤਾ। ਇਸ ਵਾਸਤੇ ਜਿਹੜੇ ਰਿਫੰਡ ਅਪਲਾਈ ਕਰਦੇ ਹਨ, ਅਸੀਂ ਪਹਿਲਾਂ ਉਸ ਦੀ ਇਨਕੁਆਇਰੀ ਕਰਦੇ ਹਾਂ। ਸਰਕਾਰ ਦੀ ਇਹ ਜ਼ਿੰਮੇਵਾਰੀ ਬਣਦੀ ਹੈ ਕਿ ਜਿਸ ਨੂੰ ਵੀ ਵੈਟ ਦੇ ਰਿਫੰਡ ਦਿੱਤੇ ਜਾਣ, ਉਹ ਪਰਾਪਰ ਜਾਣ। ਜੇਕਰ ਕੋਈ ਰਿਫੰਡ ਗਲਤ ਚਲਾ ਗਿਆ ਤਾਂ ਫਿਰ ਤੁਸੀਂ ਸਰਕਾਰ ਉਤੇ ਇਲਜ਼ਾਮ ਲਗਾਉਗੇ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਅੱਗੇ ਨਾਲੋਂ ਵੈਟ ਵਿੱਚ ਵਾਧਾ ਹੋਇਆ ਹੈ। ਅਸੀਂ ਇਹ ਵੀ ਕੋਸ਼ਿਸ਼ ਕਰ ਰਹੇ ਹਾਂ ਕਿ ਜਿਹੜੀ ਵੀ ਕਮੀ ਹੈ, ਜਿਵੇਂ ਵਪਾਰੀ ਜਿਸ ਸਮੇਂ ਵੈਟ ਰਿਫੰਡ ਮੰਗਦਾ ਹੈ, ਉਸ ਨੂੰ ਸਮੇਂ ਸਿਰ ਉਸ ਦਾ ਵੈਟ ਰਿਫੰਡ ਦਿੱਤਾ ਜਾਵੇ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਮਾਨਯੋਗ ਮੁੱਖ ਮੰਤਰੀ ਸਾਹਿਬ, ਉਪ ਮੁੱਖ ਮੰਤਰੀ ਜੀ ਅਤੇ ਖਜ਼ਾਨਾ ਮੰਤਰੀ ਜੀ ਦੀ ਬੜੀ ਦੂਰ-ਅੰਦੇਸ਼ੀ ਵਾਲੀ ਸੋਚ ਹੈ। ਉਹ ਬੜੀ ਚੰਗੀ ਤਰ੍ਹਾਂ ਸਮਝਦੇ ਹਨ ਕਿ ਇਕ ਦਿਨ ਵਿਚ ਕਿਸੇ ਵਪਾਰ ਉਤੇ ਕੋਈ ਇਫੈਕਟ ਨਹੀਂ ਆ ਜਾਂਦਾ। ਅੱਜ ਮੈਂ ਸਰਕਾਰ ਨੂੰ ਇਸ ਗੱਲ ਦਾ ਬਹੁਤ ਵੱਡਾ ਸ਼੍ਰੇਅ ਦਿੰਦਾ ਹਾਂ ਜਿਨ੍ਹਾਂ ਨੇ ਪੰਜਾਬ ਵਿਚ ਦੋ ਵੱਡੇ ਫੂਡ ਪਾਰਕ ਬਣਾਉਣ ਦੀ ਆਗਿਆ ਦਿੱਤੀ ਹੈ। ਪੰਜਾਬ ਸਰਕਾਰ ਨੇ ਇਨ੍ਹਾਂ ਨੂੰ ਟੈਕਸ ਦੀ ਐਗਜ਼ੰਪਸ਼ਨ ਕਰ ਦਿੱਤੀ ਹੈ। ਜਿਸ ਦਿਨ ਇਹ ਫੂਡ ਪਾਰਕ ਬਣਨੇ ਹਨ, ਅਸੀਂ ਇਨ੍ਹਾਂ ਕੋਲੋਂ ਕੋਈ ਟੈਕਸ ਨਹੀਂ ਲੈਣਾ। ਇਨ੍ਹਾਂ ਫੂਡ ਪਾਰਕਾਂ ਦੁਆਰਾ ਕਿਸਾਨ ਆਪਣੇ ਪ੍ਰੋਡਕਟਸ ਨੂੰ ਵਰਲਡ ਲੈਵਲ ਤੇ ਕੰਪੀਟ ਕਰਨ ਦੇ ਸਮਰੱਥ ਹੋ ਜਾਣਗੇ। ਵਿੱਤ ਮੰਤਰੀ ਜੀ ਨੇ ਇਹ ਵੀ ਕਿਹਾ ਹੈ ਕਿ ਜਦੋਂ ਪੰਜਾਬ ਵਿੱਚ ਪਾਰਕ ਬਣ ਗਏ ਤਾਂ ਪੰਜਾਬ ਦਾ ਨਾਂ ਦੇਸ਼ ਦੇ ਸੂਬਿਆਂ ਵਿੱਚੋਂ ਤੀਜੇ ਨੰਬਰ ਤੇ ਗਿਣਿਆ ਜਾਵੇਗਾ । ਜਦੋਂ ਸਾਡੇ ਫੂਡ ਪਾਰਕ ਬਣ ਗਏ ਤਾਂ ਕਿਸਾਨ ਨੂੰ ਸਭ ਤੋਂ ਵੱਧ ਲਾਭ ਹੋਣਾ ਹੈ ਕਿਉਂਕਿ ਇਨ੍ਹਾਂ ਫੂਡ ਪਾਰਕਾਂ ਵਿਚ ਵਪਾਰ ਐਗਰੀਕਲਚਰ ਦਾ ਹੋਵੇਗਾ। ਕਿਸਾਨ ਨੂੰ ਉਸ ਦੇ ਅਨਾਜ ਦੀ ਸਹੀ ਕੀਮਤ ਮਿਲੇਗੀ। ਸਪੀਕਰ ਸਾਹਿਬ, ਸਵਾਮੀਨਾਥਨ ਰਿਪੋਰਟ ਤਾਂ ਜਦੋਂ ਲਾਗੂ ਹੋਵੇਗੀ, ਉਦੋਂ ਕਿਸਾਨ ਨੂੰ ਫਾਇਦਾ ਹੋਵੇਗਾ ਪਰੰਤੂ ਇਨ੍ਹਾਂ ਫੂਡ ਪਾਰਕਾਂ ਕਾਰਨ ਕਿਸਾਨ ਜਿਹੜੀ ਵੀ ਜਿਣਸ ਆਪਣੇ ਖੇਤ ਵਿਚ ਬੀਜੇਗਾ, ਉਸ ਨੂੰ ਉਸ ਦੀ ਵਧੀਆ ਕੀਮਤ ਇਥੇ ਹੀ ਮਿਲ ਜਾਵੇਗੀ ਕਿਉਂਜੋ ਫੂਡ ਪ੍ਰੋਸੈੱਸ ਕਰਕੇ ਵਪਾਰੀਆਂ ਨੂੰ ਉਸ

[ ਸ਼੍ਰੀ ਦੀਪ ਮਲਹੋਤਰਾ ]

ਤੋਂ ਹੋਰ ਇਨਕਮ ਹੋਣ ਲੱਗ ਪਵੇਗੀ। ਪੰਜਾਬ ਵਿਚ ਫੂਡ ਪਾਰਕ ਬਣਨ ਨੂੰ ਅਜੇ 6 ਮਹੀਨੇ ਜਾਂ ਸਾਲ ਦਾ ਸਮਾਂ ਲੱਗਣਾ ਹੈ ਲੇਕਿਨ ਜਦੋਂ ਹੀ ਇਹ ਬਣ ਜਾਣਗੇ ਤਾਂ ਪੰਜਾਬ ਜਿਹੜਾ ਇਕ ਖੇਤੀਬਾੜੀ ਸੂਬਾ ਹੈ, ਉਸ ਨੂੰ ਇਸ ਚੀਜ਼ ਤੋਂ ਬਹੁਤ ਫਾਇਦਾ ਮਿਲਣਾ ਹੈ। ਜਿਥੇ ਫੂਡ ਪ੍ਰੋਸੈਸਿੰਗ ਇੰਡਸਟਰੀ ਨੂੰ ਫਾਇਦਾ ਮਿਲਣਾ ਹੈ, ਉਥੇ ਸਾਰੇ ਪੰਜਾਬ ਦੇ ਕਿਸਾਨ ਨੂੰ ਵੀ ਬੜਾ ਵੱਡਾ ਫਾਇਦਾ ਮਿਲਣਾ ਹੈ।

ਸਪੀਕਰ ਸਾਹਿਬ, ਮੈਂ ਇਸ ਗੱਲ ਦੀ ਵੀ ਉਪ ਮੁੱਖ ਮੰਤਰੀ ਜੀ ਨੂੰ ਵਧਾਈ ਦਿੰਦਾ ਹਾਂ ਕਿ ਜਿਨ੍ਹਾਂ ਨੇ ਪਾਵਰ ਸਰਪਲੱਸ ਕੀਤੀ ਹੈ। ਆਪਾਂ ਸਾਰਿਆਂ ਨੂੰ ਪਤਾ ਹੈ ਕਿ ਪਹਿਲਾਂ ਬਿਜਲੀ ਦੇ ਕਿੰਨੇ ਕੱਟ ਲਗਦੇ ਸਨ, ਕਦੀ ਟਿਊਬਵੈੱਲਾਂ ਦੀ ਸ਼ਿਕਾਇਤ ਆਉਂਦੀ ਸੀ ਕਿ ੮ ਘੰਟੇ ਬਿਜਲੀ ਨਹੀਂ ਮਿਲਦੀ ਪਰ ਹੁਣ ਬਿਜਲੀ ਸਰਪੱਲਸ ਹੋਣ ਕਾਰਨ ਪੂਰੀ ਮਿਲਦੀ ਹੈ। ਇਹ ਗੱਲ ਤਾਂ ਸਾਰਿਆਂ ਲਈ ਜੱਗ-ਜਾਹਰ ਹੈ ਕਿ ਵਪਾਰ ਅਤੇ ਇੰਡਸਟਰੀ ਚਲਾਉਣ ਵਾਸਤੇ ਸਭ ਤੋਂ ਜ਼ਰੂਰੀ ਚੀਜ਼ ਪਾਵਰ ਹੈ ਅਤੇ ਉਹ ਪਾਵਰ ਕੰਟੀਨਿਊ ਮਿਲਣੀ ਚਾਹੀਦੀ ਹੈ। ਇਸ ਤੋਂ ਇਲਾਵਾ ਪੰਜਾਬ ਸਰਕਾਰ ਨੇ ਪੰਜ ਰੁਪਏ ਪ੍ਰਤੀ ਯੂਨਿਟ ਪਾਵਰ ਦੇਣ ਦਾ ਜਿਹੜਾ ਫੈਸਲਾ ਕੀਤਾ ਹੈ, ਇਸ ਦਾ ਕੋਈ ਮੁਕਾਬਲਾ ਨਹੀਂ ਹੈ। ਇਸ ਤੋਂ ਵੱਡੀ ਹੋਰ ਗੱਲ ਇਹ ਹੈ ਕਿ ਅਗਲੇ ਪੰਜ ਸਾਲ ਲਈ ਕੀਮਤ ਵਿਚ ਕੋਈ ਵਾਧਾ ਨਹੀਂ ਹੋਣਾ। ਉਦਯੋਗ ਦਾ ਜਿਹੜਾ ਵੀ ਕੋਈ ਨਵਾਂ ਯੂਨਿਟ ਲੱਗੇਗਾ ਜਾਂ ਪੁਰਾਣੇ ਯੂਨਿਟ ਵਿਚ ਬਿਜਲੀ ਦੀ ਵਧੀਕ ਖ਼ਪਤ ਤੇ ਉਸ ਨੂੰ ਪੂਰੇ ਪੰਜ ਸਾਲ ਲਈ 4.99 ਰੁਪਏ ਪ੍ਰਤੀ ਯੂਨਿਟ ਬਿਜਲੀ ਮਿਲਿਆ ਕਰੇਗੀ। ਸਪੀਕਰ ਸਾਹਿਬ, ਵਿਰੋਧੀ ਧਿਰ ਵਾਲੇ ਸਮਝਦੇ ਹਨ ਕਿ ਹਰ ਸਾਲ ਇਕਾਨਮੀ ਦੀ ਗਰੋਥ ਤਾਂ ਹੁੰਦੀ ਹੈ ਕਿਉਂਕਿ ਅਸੀਂ ਰੇਟ ਵਧਾਉਂਦੇ ਹਾਂ। ਜੇਕਰ ਅਸੀਂ ਹਰ ਸਾਲ 5% ਜਾਂ 10% ਦਾ ਵਾਧਾ ਪ੍ਰਤੀ ਯੂਨਿਟ ਦੇ ਹਿਸਾਬ ਨਾਲ ਲਗਾਈਏ ਤਾਂ ਪੰਜ ਸਾਲ ਪੂਰੇ ਹੋਣ ਤੱਕ ਰੇਟ ਦਾ ਕਿੰਨਾ ਫ਼ਰਕ ਪੈ ਜਾਵੇਗਾ ਪਰੰਤੂ ਅਜਿਹਾ ਨਹੀਂ ਕੀਤਾ ਗਿਆ। ਉਦਯੋਗਾਂ ਨੂੰ ਪੂਰੇ ਪੰਜ ਸਾਲ 4.99 ਰੁਪਏ ਪ੍ਰਤੀ ਯੂਨਿਟ ਦੇ ਹਿਸਾਬ ਨਾਲ ਹੀ ਪਾਵਰ ਮਿਲੇਗੀ। ਅੱਜ ਵੀ ਕਈ ਰਾਜਾਂ ਵਿਚ ਪਾਵਰ ਦਾ ਰੇਟ 6/- ਰੁਪਏ ਤੋਂ ਲੈ ਕੇ ੮/- ਰੁਪਏ ਪ੍ਰਤੀ ਯੂਨਿਟ ਹੈ। ਜਦੋਂ ਪੰਜਾਬ ਵਿਚ ਉਦਯੋਗਾਂ ਨੂੰ 4.99 ਰੁਪਏ ਪ੍ਰਤੀ ਯੂਨਿਟ ਬਿਜਲੀ ਮਿਲੇਗੀ ਤਾਂ ਉਸ ਨਾਲ ਪੰਜਾਬ ਦੇ ਉਦਯੋਗ ਨੂੰ ਬਹੁਤ ਵੱਡਾ ਫ਼ਾਇਦਾ ਮਿਲੇਗਾ.....

**ਮਾਨਯੋਗ ਸਪੀਕਰ :** ਮਲਹੋਤਰਾ ਜੀ, ਤੁਸੀਂ ਆਪਣੀ ਸਪੀਚ ਪਰਸੋਂ

(18.3.2016) ਨੂੰ ਜਾਰੀ ਰੱਖਣਾ। ਹੁਣ ਸਦਨ ਵੀਰਵਾਰ, ਮਿਤੀ 17 ਮਾਰਚ, 2016 ਦੇ 10.00 ਵਜੇ ਸਵੇਰ ਤੱਕ ਸਥੱਗਿਤ ਕੀਤਾ ਜਾਂਦਾ ਹੈ।

*2.30 ਵਜੇ ਬਾਅਦ ਦੁਪਹਿਰ (*ਇਸ ਉਪਰੰਤ ਸਦਨ ਵੀਰਵਾਰ, ਮਿਤੀ 17 ਮਾਰਚ, 2016 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੋ ਗਿਆ।)

-------